# EDUCATION DEPARTMENT
# PUNJAB.

## THIRD PUNJABI READER.

## ਪੰਜਾਬੀ ਦੀ ਤੀਜੀ ਪੋਥੀ

ਕੁੜੀਆਂ ਦੀ ਤੀਜੀ ਜਮਾਤ ਲਈ



RAI SAHIB M. GULAB SINGH & SONS.
Mufid-i-Am Press
LAHORE.

6th Edition. 1916. Price 0-2-11

# ਪੰਜਾਬੀ ਦੀ ਤੀਜੀ ਪੋਥੀ ਦਾ

## ਤਤਕਰਾ


| ਨੰਬਰ | | ਪੰਨੇ ਤੋਂ ਪੰਨੇ ਤਕ |
|---|---|---|
| ੧ | ਪਰਮੇਸ਼੍ਵਰ ਦੀ ਮਹਿਮਾ .... .... | ੧—੨ |
| ੨ | ਗਊ .... .... .... | ੨—੫ |
| ੩ | ਸੂਰਜ .... .... .... | ੫—੭ |
| ੪ | ਸੂਰਜ ਚੜ੍ਹਿਆ .... .... | ੭—੯ |
| ੫ | ਰੇਲਾਂ .... .... .... | ੯—੧੨ |
| ੬ | ਸ਼ੇਰ ਅਤੇ ਬੱਕਰੀ ਦੀ ਕਹਾਣੀ .... | ੧੨—੧੩ |
| ੭ | ਏੱਕਾ .... .... .... | ੧੩—੧੪ |
| ੮ | ਰੋਟੀ ( ਪਾਠ ੧ ) .... .... | ੧੫—੧੯ |
| ੯ | ਢੰਨ .... .... .... | ੧੯—੨੦ |
| ੧੦ | ਵੇਲੇ ਸਿਰ ਕੰਮ ਕਰਨਾ .... | ੨੦—੨੨ |
| ੧੧ | ਲੂੰਬੜੀ ਅਤੇ ਕਾਂ ਦੀ ਕਹਾਣੀ .... | ੨੩—੨੪ |
| ੧੨ | ਦਿਖਾਵਾ.... .... .... | ੨੪—੨੬ |
| ੧੩ | ਚੜ੍ਹਦਾ ਅਤੇ ਲਹਿੰਦਾ.... .... | ੨੬—੨੮ |
| ੧੪ | ਭਲੀਆਂ ਮੱਤਾਂ .... .... | ੨੮—੩੦ |
| ੧੫ | ਬਘਿਆੜ ਅਤੇ ਮੇਢਿਆਂਦੀਕਹਾਣੀ | ੩੦—੩੧ |
| ੧੬ | ਕ੍ਰੋਧ .... .... .... | ੩੧—੩੩ |
| ੧੭ | ਰੋਟੀ ( ਪਾਠ ੨ ) .... .... | ੩੩—੩੬ |
| ੧੮ | ਉੱਤਰ ਅਤੇ ਦੱਖਣ .... .... | ੩੬—੩੮ |
| ੧੯ | ਅੰਬ .... .... .... | ੩੮—੪੦ |

੨੦ ਲੋਭ .... .... ....੪੧—੪੨
੨੧ ਵਿਦ੍ਯਾ ਦੀ ਵਡਿਆਈ ....੪੨—੪੪
੨੨ ਪੋਥੀ .... .... ....੪੫—੪੬
੨੩ ਸਾਡੇ ਦੇਸਦੇ ਦਰਿਯਾ ਕਿੱਥੋਂ ਆਉਂਦੇ
ਅਤੇ ਕਿਵੇਂ ਵਗਦੇ ਹਨ ....੪੬—੪੯
੨੪ ਸੱਚ ਬੋਲਣਾ .... ....੪੯—੫੧
੨੫ ਚੂਹੇ .... .... ....੫੧—੫੪
੨੬ ਚੂਹੇ ਅਤੇ ਤੇਲ ਦੀ ਬੋਤਲ ਦੀ ....
ਕਹਾਣੀ .... ....੫੪—੫੫
੨੭ ਪੰਜਾਬ ਦੇ ਪੰਜ ਦਰਿਯਾ ਤੇ ਸਿੰਧ ....੫੬—੫੮
੨੮ ਸਭ ਤੋਂ ਉੱਤਮ ਕੰਮ .... ....੫੮—੬੦
੨੯ ਚੰਗੀ ਕੁੜੀ ਦੀ ਕਹਾਣੀ ....੬੦—੬੩
੩੦ ਕੁੱਤਾ .... .... ....੬੩—੬੫
੩੧ ਕੁੱਤੇ ਮਾਲਕ ਪਿੱਛੇ ਜਾਨ ਦਿੱਤੀ ....੬੫—੬੬
੩੨ ਸਿੰਧ ( ਅਟਕ ਦਰਿਯਾ ) ....੬੭—੬੮
੩੩ ਤੋਤਾ .... .... ....੬੯—੭੦
੩੪ ਤੋਤੇ ਦੀ ਕਹਾਣੀ .... ....੭੦—੭੨
੩੫ ਗੱਲਾਂ ਕੱਥਾਂ .... ....੭੨—੭੪
੩੬ ਰੋਟੀ ( ਪਾਠ ੩ ) .... ....੭੪—੭੭
੩੭ ਗੀਤ .... .... ....੭੭—੭੮
੩੮ ਜਿਹਲਮ .... ....੭੮—੮੦
੩੯ ਦੋ ਭਾਂਡੇ .... ....੮੦—੮੧
੪੦ ਕੁਸੰਗਤ .... ....੮੧—੮੩

४१ ਨਹਿਰਾਂ .... .... ੮੩—੮੫
४२ ਚੂਹਿਆਂ ਦਾ ਇਕੱਠ .... ੮੫—੮੬
४३ ਤੜਕੇ ਜਾਗਣ ਦੇ ਗੁਣ .... ੮੬—੮੭
४४ ਪ੍ਰਭਾਤ ਦੀ ਵਾ ਭੱਖਣੀ .... ੮੮—੮੯
४५ ਹਿਮਾਲਾ .... .... ੮੯—੯੨
४੬ ਸੁਦਾਗਰ ਅਤੇ ਬਾਂਦਰ .... ੯੨—੯੩
४੭ ਭਲਾ ਕਰਨਾ ਤੇ ਕੀਤੇ ਨੂੰ ਜਾਨਣਾ ੯੪—੯੫
४੮ ਠੰਢੀਆਂ ਥਾਵਾਂ .... .... ੯੬—੯੮
४੯ ਰਿੱਛ ਅਤੇ ਦੋ ਮਿੱਤ੍ਰ .... ੯੯—੧੦੦
੫੦ ਆਪਣਾ ਮਤਲਬ ਕੱਢਣਾ .... ੧੦੦—੧੦੨
੫੧ ਕਣਕ .... .... ੧੦੨—੧੦੩
੫੨ ਲੂਣ ਦਾ ਪਹਾੜ .... .... ੧੦੩—੧੦੫
੫੩ ਸੂਰਜ ਅਤੇ ਵਾ ਦੀ ਕਹਾਣੀ.... ੧੦੬—੧੦੬
੫੪ ਆਲਸ .... .... ੧੦੭—੧੦੮
੫੫ ਪੱਥਰ ਦਾ ਕੋਲ਼ਾ .... .... ੧੦੯—੧੧੦
੫੬ ਜਿਮੀਦਾਰ ਅਤੇ ਕੂੰਜ .... ੧੧੦—੧੧੧
੫੭ ਘਰ ਦੀ ਸਫ਼ਾਈ.... .... ੧੧੧—੧੧੩
੫੮ ਅਸ਼ਨਾਨ ( ਪਾਠ ੧ ) .... ੧੧੩—੧੧੪
੫੯ ਲਹੌਰ ( ਪਾਠ ੧ ) .... ੧੧੫—੧੧੮
੬੦ ਰੋਟੀ ( ਪਾਠ ੪ ) .... ੧੧੮—੧੨੧
੬੧ ਮਕਈ .... .... ੧੨੧—੧੨੩
੬੨ ਨਵਾਂ ਲਹੌਰ ( ਪਾਠ ੨ ) .... ੧੨੩—੧੨੫
੬੩ ਉੱਦਮ .... .... ੧੨੫—੧੨੭

੬੪ ਅਸ਼ਨਾਨ ( ਪਾਠ ੨ ) .... ੧੨੭—੧੨੯
੬੫ ਲਵੇਰ ( ਪਾਠ ੩ ) .... ੧੨੯—੧੩੦
੬੬ ਜੋਰ ਕਰਨਾ .... .... ੧੩੦—੧੩੨
੬੭ ਮਿਹਨਤ (ਕੰਮ ਕਰਨ ਦੇ ਲਾਭ ) ੧੩੨—੧੩੪
੬੮ ਲੂਣ ਢੋਣ ਵਾਲਾ ਖੋਤਾ ....੧੩੪—੧੩੫
੬੯ ਅੰਮ੍ਰਿਤਸਰ .... .... ੧੩੬—੧੩੮
੭੦ ਪ੍ਰਿਥਵੀ ਭੌਂਦੀ ਹੈ.... .... ੧੩੯—੧੪੦
੭੧ ਬਲਦ ਅਤੇ ਮੱਖੀ ਦੀ ਕਹਾਣੀ ੧੪੦—੧੪੦
੭੨ ਰੋਟੀ ( ਪਾਠ ੫ ).... .... ੧੪੧—੧੪੩
੭੩ ਖੋਤਾ ... .... ੧੪੪—੧੪੫
੭੪ ਖੋਤੇ ਦੀ ਕਹਾਣੀ.... .... ੧੪੫—੧੪੭
੭੫ ਦਿਨ ਰਾਤ .... ....੧੪੮—੧੫੦
੭੬ ਭਲਿਆਈ ਦਾ ਫਲ ....੧੫੦—੧੫੨
੭੭ ਰੁੱਤਾਂ ਅਤੇ ਫ਼ਸਲ (ਪਾਠ ੧)... ੧੫੨—੧੫੪
੭੮ ਰੁੱਤਾਂ ( ਪਾਠ ੨ ).... .... ੧੫੪—੧੫੫
੭੯ ਮੁੰਡਿਆਂ ਅਤੇ ਡੱਡੂ ਦੀ ਕਹਾਣੀ ੧੫੫—੧੫੫
੮੦ ਸਰਕਾਰੀ ਰਾਜ .... .... ੧੫੬—੧੫੮
੮੧ ਰਾਜ ਭਗਤੀ ਦਾ ਗੀਤ ....੧੫੮—੧੫੯
੮੨ ਕਾਂ ਅਤੇ ਘੜਾ .... ....੧੫੯—੧੬੦
੮੩ ਰਜਵਾੜੇ .... ....੧੬੦—੧੬੨
੮੪ ਰੋਟੀ( ਪਾਠ ੬ ).... ....੧੬੩—੧੬੬
੮੫ ਦਿੱਲੀ .... .... ....੧੬੬—੧੬੮
੮੬ ਰੁੱਤਾਂ ਅਤੇ ਫ਼ਸਲ (ਪਾਠ ੩) ....੧੬੯—੧੭੧

# ਪੰਜਾਬੀ ਦੀ ਤੀਜੀ ਪੋਥੀ

—+:o:+—

## ( ੧ ) ਪਰਮੇਸ਼ੂਰ ਦੀ ਮਹਿਮਾ ॥

ਇਸ ਧਰਤੀ ਉੱਤੇ ਕਈ ਤਰ੍ਹਾਂ ਦੇ ਪਦਾਰਥ ਅਤੇ ਵੱਖੋ ਵੱਖਰੇ ਕੰਮਾਂ ਦੇ ਕਰਨ ਲਈ ਚੀਜ਼ਾਂ ਮਿਲਦੀਆਂ ਹਨ। ਜੇ ਕੋਈ ਵਿਚਾਰ ਕੇ ਦੇਖੇ ਕਿ ਪਰਮੇਸ਼ੂਰ ਨੇ ਇਹ ਚੀਜ਼ਾਂ ਕਿਉਂ ਦਿੱਤੀਆਂ ਹਨ ਤਾਂ ਮਲੂਮ ਹੋ ਜਾਵੇਗਾ ਕਿ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਮਤਲਬ ਮਨੁੱਖ ਨੂੰ ਸੁਖ ਦੇਣਾ ਹੈ ॥

ਜਿੱਧਰ ਅਸੀਂ ਦੇਖਦੇ ਹਾਂ, ਅਤੇ ਜਿੱਧਰ ਧਿਆਨ ਕਰਦੇ ਹਾਂ ਉੱਧਰ ਹੀ ਪਰਮੇਸ਼ੂਰ ਦੀ ਦਯਾ ਸਾਨੂੰ ਦਿਸਦੀ ਹੈ ॥

ਦੇਖੋ ਉਸਨੇ ਮਨੁੱਖ ਨੂੰ ਉੱਤਮ ਜੀਵ ਬਣਾਯਾ ਹੈ ਫਲ ਫੁਲ ਆਦਿਕ ਮਨੁੱਖ ਦੇ ਚਿਤ ਨੂੰ ਪ੍ਰਸੰਨ ਕਰਨ ਲਈ ਅਤੇ ਸ਼ਰੀਰ ਦੀ ਪਾਲਣਾ ਲਈ ਦਿੱਤੇ ਹਨ। ਵਾਉ ਜਿਸ ਵੇਲੇ ਹੌਲੀ ਹੌਲੀ ਵਗਦੀ ਹੈ ਤਾਂ ਪਾਣੀ ਦੀਆਂ ਨਿੱਕੀਆਂ ਨਿੱਕੀਆਂ ਬੂੰਦਾਂ ਅਤੇ ਸੁਗੰਧ ਨਾਲ ਥੱਕੇ ਹੋਏ ਮਨੁੱਖ ਦਾ ਕਲੇਸ਼ ਦੂਰ ਕਰਦੀ ਹੈ ॥

ਧਰਤੀਉੱਤੇ ਜਦੋਂ ਹਲ ਫੇਰਿਆਜਾਵੇ ਅਤੇ ਪਾਣੀ ਦਿੱਤਾਜਾਵੇ ਤਾਂ ਅੰਨ ਆਦਿਕ ਪਦਾਰਥ ਦੇਂਦੀਹੈ, ਜਿਨ੍ਹਾਂ ਬਾਝ ਅਸੀਂ ਇਸ ਸੰਸਾਰ ਵਿੱਚ ਜੀਉਂ ਹੀ ਨਹੀਂ ਸਕਦੇ। ਫਲਾਂ ਅਤੇ ਫੁੱਲਾਂ ਨਾਲ ਲੱਦੇਹੋਏ ਬਿਰਛ ਜੀਵਾਂ ਦੀ ਭੁੱਖ ਮੱਠੀ ਕਰਦੇ ਹਨ। ਮਨੁੱਖਾਂ ਨੂੰ ਉਨ੍ਹਾਂ ਦੀ ਛਾਉਂ ਹੇਠ ਅਰਾਮ ਮਿਲਦਾ ਹੈ। ਨਦੀਆਂ ਬੀ ਵੱਡੇ ਵੱਡੇ ਪਹਾੜਾਂ ਥੋਂ ਨਿਕਲਕੇ ਦੂਰ ਤਕ ਵਗਦੀਆਂ ਜਾਂਦੀਆਂ ਹਨ, ਅਤੇ ਖੇਤਾਂ ਨੂੰ ਸਿੰਜਦੀਆਂ ਹਨ । ਇਸ ਥੋਂ ਛੁੱਟ ਉਨ੍ਹਾਂ ਦਾ ਜਲ ਪਸ਼ੂ ਪੰਛੀ ਅਤੇ ਮਨੁੱਖ ਦੇ ਪੀਣਦੇ ਅਤੇ ਨ੍ਹਾਉਣ ਧੋਣ ਦੇ ਕੰਮ ਆਉਂਦਾ ਹੈ ॥

ਇੱਸੇ ਤਰਾਂ ਹੋਰ ਜਿੰਨੇ ਪਦਾਰਥ ਸੰਸਾਰ ਵਿੱਚ ਪਰਮੇਸ਼੍ਵਰ ਨੇ ਬਣਾਏ ਹਨ ਸਾਡੀ ਕੋਈ ਨ ਕੋਈ ਲੋੜ ਪੂਰੀ ਕਰਦੇ ਹਨ। ਧੰਨ ਪਰਮੇਸ਼੍ਵਰ ਹੈ ॥

ਦੋਹਰਾ ॥

ਪਰਮੇਸ਼੍ਵਰ ਮਹਾਰਾਜ ਨੇ ਰਚਿਆ ਇਹ ਸੰਸਾਰ ।
ਰਖਯਾ ਕਰਦਾ ਜਗਤ ਦੀ ਸਭਦਾ ਪਾਲਣਹਾਰ ॥

## ( ੨ ) ਗਊ ॥

ਤੁਹਾਡੇ ਵਿੱਚੋਂ ਕਿਹੜੀ ਕੜੀ ਗਊ ਨੂੰ ਨਹੀਂ ਜਾਣਦੀ ? ਦੱਸੋ ਖਾਂ ਗਊ ਨਾਲੋਂ ਵਧੀਕ ਲਾਭ ਬੀ ਕਿਸੇ ਪਸ਼ੂ ਥੋਂ

ਹੁੰਦੇ ਹਨ ? ਇਹ ਦੋ ਵੇਲੇ ਦੁੱਧ ਦੇਂਦੀ ਹੈ। ਦੁੱਧ ਜਿਹੀ ਕੋਈ ਅੰਮ੍ਰਿਤ ਵਸਤ ਨਹੀਂ। ਗੋਕੇ ਸੱਜਰੇ ਦੁੱਧਦਾ ਕਿਹਾ ਚੰਗਾ ਸੁਆਦ ਹੁੰਦਾਹੈ। ਏਸਦੇਪੀਤਿਆਂ ਕਿਹੀਸ਼ਾਂਤੀ ਆ ਜਾਂਦੀ ਹੈ। ਸਾਰੀ ਭੁੱਖਤ੍ਰੇਹ ਲਹਿ ਜਾਂਦੀ ਹੈ ਅਤੇ ਸਰੀਰ ਤਕੜਾਹੁੰਦਾਹੈ। ਫੇਰ ਏਸ ਦੁੱਧ ਤੋਂ ਦਹੀਂ,ਲੱਸੀ,ਮੱਖਣ, ਘਿਉਆਦਿਕ ਬਨਦੇ ਹਨ। ਦੁੱਧ ਨੂੰ ਕਾਹੜਿਆਂ ਉੱਤੇ ਮਲਾਈ ਆਉਂਦੀ ਹੈ। ਦੁੱਧ ਦਾ ਖੋਆ ਮਾਰਕੇ ਉਹਦੇ ਪੇੜੇ ਅਤੇ ਤਰ੍ਹਾਂ ਤਰ੍ਹਾਂ ਦੀਆਂ ਮਿਠਿਆਈਆਂ ਬਨਾਂਦੇ ਹਨ

ਨਿਰਾ ਦੁੱਧ ਨਹੀਂ,ਸਗੋਂ ਹੋਰ ਦਾਣਾ ਫੱਕਾ ਬੀ ਜੋ ਅਸੀਂ ਖਾਕੇ ਜੀਉਂਦੇ ਹਾਂ, ਗਊ ਦੀ ਹੀ ਦਯਾ ਨਾਲ ਲੱਭਦਾ ਹੈ। ਤੁਸਾਂ ਸੁਣਿਆ ਨਹੀਂ ? "ਧੰਨ ਗਊ ਦਾ ਜਾਇਆ ਜਿਸ ਸਾਰਾ ਮੁਲਖ ਵਸਾਇਆ"। ਬਲਦ ਹਲੀਂ ਜੁੱਪਦੇ ਹਨ, ਕੋਲ੍ਹੂਆਂ ਅਤੇ ਖੂਹਾਂ ਵਿੱਚ ਵਗਦੇ ਹਨ, ਅਤੇ ਗੱਡੇ ਖਿੱਚਦੇ ਹਨ। ਕਿਹੜੀ ਮਿਹਨਤ ਹੈ, ਜਿਸ ਵਿੱਚ ਬਲਦ ਕੰਮ ਨਹੀਂ ਆਉਂਦੇ ?

ਗਊ ਦਾ ਗੋਹਾ ਬੀ ਕੰਮ ਆਉਂਦਾ ਹੈ, ਇਹਦਾ ਮਲ੍ਹੜ ਬੜਾ ਚੰਗਾ ਹੁੰਦਾ ਹੈ। ਗਰੀਬ ਥਾਪੀਆਂ ਥਪਕੇ ਬਾਲਦੇ ਹਨ, ਕੋਠੇ ਲਿੰਬਦੇ ਹਨ। ਗੋਹੇ ਨਾਲ ਚੌਂਕੇ

ਬੀ ਪਾਂਦੇ ਹਨ। ਮੋਈ ਹੋਈ ਗਊ ਬੀ ਸਾਡੇ ਵੱਡੇ ਕੰਮ ਕਰਦੀ ਹੈ। ਇਸਦੀ ਖੱਲ ਦੀਆਂ ਜੁੱਤੀਆਂ ਅਤੇ ਹੋਰ ਚੰਮ ਦੇ ਤਰ੍ਹਾਂ ਤਰ੍ਹਾਂ ਦੇ ਸਮਿਆਨ ਬਨਦੇ ਹਨ। ਸਿੰਗ ਬੀ ਐਵੇਂ ਨਹੀਂ ਜਾਂਦੇ, ਇਨ੍ਹਾਂ ਤੋਂ ਚਾਕੂਆਂ ਛੁਰੀਆਂ ਦੇ ਮੁੱਠੇ ਅਤੇ ਹੋਰ ਕਈ ਚੀਜਾਂ ਬਨਦੀਆਂ ਹਨ॥

ਜਦ ਗਊ ਸਾਡੀ ਏਡੀ ਪਾਲਣਾ ਕਰਦੀ ਹੈ ਅਤੇ ਸਾਡੇ ਐਨੇ ਕੰਮ ਸਵਾਰਦੀ ਹੈ, ਤਾਂ ਅਸੀਂ ਏਸਦੀ ਕਿਉਂ ਨਾ ਚੰਗੀ ਤਰ੍ਹਾਂ ਟਹਿਲ ਕਰੀਏ? ਪਹਿਲਿਆਂ ਸਮਿਆਂ ਵਿੱਚ ਏਸੇ ਕਰਕੇ ਸਬ ਲੋਕ ਗਊ ਦੀ ਸੇਵਾ ਕਰਦੇ ਸਨ ਇਹ ਘਾਹ ਅਤੇ ਤੂੜੀ ਖਾਂਦੀ ਹੈ। ਵੰਡ ਵੜੇਵੇਂ ਅਤੇ ਖਲ਼ ਦਾ ਗੁਤਾਵਾ ਪਾਇਆਂ ਦੁੱਧ ਵਧਦਾ ਹੈ। ਜੋ ਕੁਝ ਗਊ ਦੇ ਅੱਗੇ ਪਾਓ ਪਹਿਲਾਂ ਐਵੇਂ ਲੰਘਾਂਦੀ ਜਾਂਦੀ ਹੈ, ਅਤੇ ਢਿੱਡ ਭਰ ਲੈਂਦੀ ਹੈ, ਫੇਰ ਹੌਲੀ ਹੌਲੀ ਅੰਦਰੋਂ ਕੱਢ ਕੱਢਕੇ ਮੂੰਹ ਵਿੱਚ ਚਿੱਥਦੀ ਹੈ। ਤੁਸਾਂ ਗਊ ਨੂੰ ਉਗਾਲੀ ਕਰਦਿਆਂ ਵੇਖਿਆ ਹੀ ਹੋਵੇਗਾ। ਗਊ ਦੇ ਪੈਰ ਤੱਕੋ, ਕਿਹੋ ਜਿਹੇ ਹਨ, ਖੁਰ ਸਾਬਤ ਅਤੇ ਗੋਲ ਨਹੀਂ ਵਿੱਚੋਂ ਪਾਟੇ ਹੋਏ ਹਨ॥

ਗਊ ਕੇਡੀ ਅਸੀਲ ਹੁੰਦੀ ਹੈ। ਜੇ ਕੋਈ ਕੁੜੀ ਅਸੀਲ ਹੋਵੇ ਤਾਂ ਲੋਕ ਆਖਦੇ ਹਨ "ਇਹ ਤਾਂ ਵਿਚਾਰੀ ਗਊ ਹੈ"। ਪਰਮੇਸ਼ਰ ਨੈ ਗਊ ਨੂੰ ਦੋ ਸਿੰਗ ਵੀ ਦਿਤੇ ਹਨ। ਜਿਸ ਵੇਲੇ ਕੋਈ ਛੇੜੇ ਤਾਂ ਮਾਰਦੀ ਅਤੇ ਆਪਣਾ

ਬਚਾ ਕਰਦੀ ਹੈ। ਲੰਮੇ ਲੰਮੇ ਕੰਨ ਹੁੰਦੇ ਸੁ, ਪੂਛਲ ਬੀ ਲੰਮੀ ਹੁੰਦੀ ਸੁ, ਜਿਹਦੇ ਸਿਰੇ ਤੇ ਵਾਲਾਂ ਦਾ ਗੁੱਛਾ ਹੁੰਦਾ ਹੈ, ਉਹਦੇ ਨਾਲ ਸਾਰੇ ਪਿੰਡੇ ਤੋਂ ਮੱਖੀਆਂ ਝੱਲਦੀ ਹੈ॥

## (੩) ਸੂਰਜ॥

ਜਿਮੀ ਉੱਤੇ ਅਨੇਕ ਤਰ੍ਹਾਂ ਦੀਆਂ ਵਸਤਾਂ ਹਨ, ਜਿਨ੍ਹਾਂ ਨੂੰ ਅਸੀਂ ਨਿੱਤ ਵੇਖਦੇ ਹਾਂ । ਅਕਾਸ ਵੱਲ ਵਖੋ ਤਾਂ ਕ੍ਰੋੜਾਂ ਤਾਰੇ ਰਾਤ ਨੂੰ ਚਮਕਦੇ ਨਜ਼ਰ ਆਉਂਦੇ ਹਨ। ਕੋਈ ਨਿੱਕਾ ਹੈ, ਕੋਈ ਵੱਡਾ ਹੈ । ਇਹ ਹਨੇਰੀ ਰਾਤ ਨੂੰ ਝਮ ਝਮ ਕਰਦੇ ਕਿਹੇ ਸੋਹਨੇ ਲਗਦੇ ਹਨ । ਚੰਨ ਚੜ੍ਹਦਾ ਹੈ ਤਾਂ ਉਹ ਮੱਧਮ ਪੈ ਜਾਂਦੇ ਹਨ। ਜਦੋਂ ਸੂਰਜ ਨਿਕਲਦਾ ਹੈ, ਤਾਂ ਚੰਨ ਵੀ ਮਾਤ ਪੈ ਜਾਂਦਾ ਹੈ॥

ਮੂੰਹ ਹਨੇਰੇ ਜਾਗੋ, ਕਿਸੇ ਕੋਠੇ ਤੇ ਚੜ੍ਹਕੇ ਵੇਖੋ, ਸਾਰੇ ਤਾਰੇ ਹੌਲੀ ਹੌਲੀ ਮੱਧਮ ਹੋ ਹੋ ਕੇ ਛਪ ਜਾਂਦੇ ਹਨ। ਥੋੜੇ ਚਿਰ ਪਿੱਛੋਂ ਇਕ ਪਾਸੇ ਜਿੱਥੇ ਜਿਮੀਂ ਤੇ ਅਕਾਸ ਮਿਲੇ ਹੋਏ ਦਿਸਦੇ ਹਨ, ਉੱਥੇ ਤੁਸਾਂ ਨੂੰ ਥੋੜਾ ਥੋੜਾ ਚਾਨਣ ਭਾਸਣ ਲਗਦਾ ਹੈ, ਜੋ ਹੌਲੀ ਹੌਲੀ ਵਧਦਾ ਜਾਂਦਾ ਹੈ। ਘੜੀਕੁ ਠਹਿਰ ਜਾਓ, ਔਹ ਵੇਖੋ! ਉਸ ਪਾਸਿਓਂ ਇਕ ਵੱਡਾ ਸਾਰਾ ਸੁਇਨੇ ਦਾ ਥਾਲ਼

ਜੇਹਾ ਝਮ ਝਮ ਕਰਦਾ ਨਿਕਲਦਾ ਆਉਂਦਾ ਹੈ, ਇਹ ਸੂਰਜ ਜੇ॥

ਵੇਖੋ ਧੁੱਪ ਚੜ੍ਹ ਪਈ ਹੈ। ਜਿਉਂ ਜਿਉਂ ਸੂਰਜ ਉੱਪਰ ਆਉਂਦਾ ਹੈ, ਧੁੱਪ ਤੇਜ਼ ਹੁੰਦੀ ਜਾਂਦੀ ਹੈ। ਦੁਪਹਿਰ ਤੀਕਨ ਇਹ ਹਾਲ ਰਹਿੰਦਾ ਹੈ। ਦੁਪਹਿਰੋਂ ਪਿੱਛੋਂ ਢਲਨ ਲਗਦਾ ਹੈ। ਹੌਲੀ ਹੌਲੀ ਹਿਠਾਂ ਨੂੰ ਟੁਰਿਆ ਜਾਂਦਾ ਹੈ ਤੇ ਓੜਕ ਨੂੰ ਫੇਰ ਜਿੱਥੋਂ ਸਵੇਰੇ ਨਿਕਲਿਆ ਸੀ, ਉਸਦੇ ਠੀਕ ਸਾਹਮਣੇ ਦੂਜੇ ਪਾਸੇ, ਜਿੱਥੇ ਅਕਾਸ਼ ਤੇ ਜਿਮੀਂ ਮਿਲੇ ਹੋਏ ਦਿਸਦੇ ਹਨ ਜਾਕੇ ਛਪ ਜਾਂਦਾ ਹੈ। ਫੇਰ ਤਾਰੇ ਚੜ੍ਹ ਪੈਂਦੇ ਹਨ ਤੇ ਆਪਣੀ ਜਗ ਮਗ ਵਿਖਾਉਂਦੇ ਹਨ। ਦੂਏ ਭਲਕ ਸੁਵੇਰੇ ਉਸੇ ਪਾਸਿਓਂ ਹੀ ਸੂਰਜ ਨਿਕਲੇਗਾ ਤੇ ਦੂਜ ਪਾਸੇ ਆਕੇ ਢਲਦਾ ੨ ਡੁੱਬ ਜਾਏਗਾ। ਇਸੇ ਤਰ੍ਹਾਂ ਹੀ ਰੋਜ ਚੜ੍ਹਦਾ ਤੇ ਡੁੱਬਦਾ ਵੇਖੀਦਾ ਹੈ॥

ਸੂਰਜ ਦੇ ਚੜ੍ਹਨ ਤੋਂ ਲੈਕੇ ਡੁੱਬਨ ਤੀਕਨ ਦਿਨ ਹੁੰਦਾ ਹੈ ਤੇ ਡੁੱਬਨ ਤੋਂ ਲੈਕੇ ਨਿਕਲਨ ਤੀਕਰ ਰਾਤ। ਪਰਮੇਸ਼੍ਵਰ ਨੇ ਸੂਰਜ ਸਾਡੇ ਫ਼ਾਇਦੇ ਲਈ ਬਨਾਇਆ ਹੈ। ਅਸੀਂ ਇਸਦੇ ਚਾਨਣ ਵਿੱਚ ਆਪਣੇ ਕੰਮ ਧੰਧੇ ਕਰਦੀਆਂ ਹਾਂ, ਕਸੀਦੇ ਕੱਢਦੀਆਂ ਹਾਂ, ਲਿਖ-ਦੀਆਂ ਹਾਂ, ਪੜ੍ਹਦੀਆਂ ਹਾਂ, ਚਲਦੀਆਂ ਫਿਰਦੀਆਂ ਹਾਂ,

ਇੱਸੇ ਤਰ੍ਹਾਂ ਹੋਰ ਲੱਖਾਂ ਜੀਅ ਜੂਨ ਚਰਦੇ ਚੁਗਦੇ ਹਨ ॥

ਸਿਆਲ ਵਿੱਚ ਧੁੱਪ ਕਿਹੀ ਚੰਗੀ ਲਗਦੀ ਹੈ। ਇਹ ਸੂਰਜ ਦੀ ਹੀ ਚਾਨਣੀ ਹੁੰਦੀ ਹੈ। ਸੂਰਜ ਦੀ ਗਰਮੀ ਨਾਲ ਹੀ ਸਮੁੰਦਰ ਥੀਂ ਪਾਣੀ ਉਡਦਾ ਹੈ, ਜਿਸ ਦੇ ਬੱਦਲ ਬਨਦੇ ਹਨ। ਮੀਂਹ ਵਸਦਾ ਹੈ, ਫਸਲਾਂ ਵਧਦੀਆਂ ਹਨ, ਅਨਾਜ ਪੱਕਦੇ ਹਨ ॥

ਨਰਾਤਿਆਂ ਵਿੱਚ ਜਨਾਨੀਆਂ ਜੋ ਘਰਾਂ ਵਿੱਚ ਖੇਤ੍ਰੀ ਬੀਜਦੀਆਂ ਹਨ ਪੀਲੀ ਪੀਲੀ ਕਿਉਂ ਹੁੰਦੀ ਹੈ? ਉੱਥੇ ਸੂਰਜ ਦੀਆਂ ਕਿਰਨਾਂ ਨਹੀਂ ਪਹੁੰਚਦੀਆਂ। ਇਸੇ ਤਰ੍ਹਾਂ ਜੋ ਲੋਕ ਘਰਾਂ ਵਿੱਚ ਬੰਦ ਰਹਿੰਦੇ ਹਨ, ਉਨ੍ਹਾਂ ਦੇ ਰੰਗ ਭੀ ਪੀਲੇ ਪੈ ਜਾਂਦੇ ਹਨ। ਸੋ ਨਾ ਹੀ ਪੈਲੀਆਂ ਸੂਰਜ ਬਿਨਾ ਪੱਕ ਸਕਦੀਆਂ ਹਨ ਤੇ ਨਾਂ ਹੀ ਅਸੀ ਤੁਸੀਂ ਸੂਰਜ ਬਿਨਾਂ ਵੱਲ ਰਹਿ ਸਕਦੀਆਂ ਹਾਂ ॥

# ( ੪ ) ਸੂਰਜ ਚੜ੍ਹਿਆ ॥

ਰਾਤ ਅਨ੍ਹੇਰਾ ਨਾਸ ਕਰ।
ਚੜ੍ਹਿਆ ਭਾਨ ਅਕਾਸ ॥
ਫੈਲ ਗਿਆ ਸੰਸਾਰ ਵਿੱਚ।
ਇੱਸੇ ਦਾ ਪਰਕਾਸ਼ ॥ ੧ ॥

ਕਿਰਨਾਂ ਇਦੀਆਂ ਭੁਜਾਂ ਹਨ
ਬਲ ਤਿਨ ਵਿੱਚ ਅਪਾਰ ॥
ਕਿਰਨਾਂ ਤੇ ਹੀ ਹੋ ਰਿਹਾ
ਲਾਲ ਸਕਲ ਸੰਸਾਰ ॥ ੨ ॥
ਬੱਦਲ ਕਾਲੇ ਰੰਗ ਦੇ
ਪੂਰਬ ਵੰਨੇ ਜੋਇ ॥
ਇੱਧਰ ਉੱਧਰ ਖਿੰਡ ਗਏ
ਪੀਲੇ ਰੰਗ ਦੇ ਹੋਇ ॥ ੩ ॥
ਕੰਢੇ ਕਾਲੇ ਮੇਘ ਦੇ
ਸੋਨੇ ਦਾ ਰੰਗ ਪਾਇ ॥
ਚਮਕੇ ਇਉਂ ਜਿਉਂ ਰੱਖੀਏ
ਭੋਛਨ ਗੋਟਾ ਲਾਇ ॥ ੪ ॥
ਖੇਤਾਂ ਉੱਪਰ ਪੈ ਰਿਹਾ
ਕਿਰਣਾਂ ਦਾ ਚਮਕਾਰ ॥
ਆਹਾ ਸੁੰਦਰ ਰੂਪ ਮੈਂ
ਦੇਖਾਂ ਬਾਰੰਬਾਰ ॥ ੫ ॥
ਹਰੇ ਘਾਹ ਪੁਰ ਤ੍ਰੇਲ ਦੇ
ਮੋਤੀ ਚਮਕਣ ਜੋਇ ॥
ਕਿਰਣਾਂ ਪੈਣਗੀਆਂ ਜਦੋਂ
ਉੱਡ ਜਾਣਗੇ ਸੋਇ ॥੬॥
ਤਾਰੇ ਸਾਰੇ ਜਾਣ ਲੁਕ
ਚਮਕਨ ਜੋ ਸਭ ਰਾਤ ॥

ਤੇਜ ਉਨ੍ਹਾਂ ਦਾ ਮੇਟਦਾ
ਸੂਰਜ ਬਲੀ ਪ੍ਰਭਾਤ ॥੭॥
ਸੂਰਜ ਚੜ੍ਹਿਆ ਦੇਖਕੇ
ਪੰਛੀ ਗਾਉਣ ਗੀਤ ॥
ਉਠ ਸ਼ਨਾਨ ਕਰ ਜਾਪ ਜਪਣ
ਜਿਨ ਮਨ ਪ੍ਰਭ ਦੀ ਪ੍ਰੀਤ॥੮॥

## (੫) ਰੇਲਾਂ ॥

ਬੀਬੀਓ ! ਜਦੋਂ ਤੁਹਾਨੂੰ ਆਪਣੇ ਗਿਰਾਓਂ ਕਿਸੇ ਹੋਰ ਗਿਰਾਂ ਜਾਣਾ ਹੁੰਦਾ ਹੈ ਤਾਂ ਤੁਹਾਨੂੰ ਘੋੜੀ, ਖੱਚਰ ਆਦਿਕ ਸਵਾਰੀ ਦੀ ਲੋੜ ਪੈਂਦੀ ਹੈ । ਜੇ ਸੜਕ ਪੱਕੀ ਹੋਵੇ ਤਾਂ ਘੋੜੇ ਬੱਘੀ ਤੇ ਚੜ੍ਹਕੇ ਜਾਂਦੀਆਂ ਹੋ, ਪਰ ਜੇ ਰੇਲ ਨੇੜੇ ਹੋਵੇ ਤਾਂ ਰੇਲ ਤੇ ਜਾ ਚੜ੍ਹਦੀਆਂ ਹੋ ॥

ਦੱਸੋ ਖਾਂ ਇਨ੍ਹਾਂ ਸਾਰੀਆਂ ਸਵਾਰੀਆਂ ਵਿੱਚੋਂ ਕਿਹੜੀ ਚੰਗੀ ਹੈ ? ਤੁਸੀਂ ਰੇਲ ਹੀ ਆਖੋਗੀਆਂ, ਕਿਉਂ ? ਛੇਤੀ ਪੁੱਜਦੀ ਹੈ । ਇਸ ਵਿੱਚ ਮੀਂਹ ਝੱਖੜ ਤੋਂ ਬਚਾ ਰਹਿੰਦਾ ਹੈ, ਭਾੜਾ ਬੀ ਥੋੜ੍ਹਾ ਲਗਦਾ ਹੈ ਤੇ ਛੇਤੀ ਜਾ ਪਹੁੰਚੀਦਾ ਹੈ ॥

ਜਦੋਂ ਰੇਲ ਨਹੀਂ ਸੀ ਹੁੰਦੀ ਲੋਕਾਂ ਲਈ ਪੰਧ ਬੜਾ ਔਖਾ ਹੁੰਦਾ ਸੀ । ਹਿੰਦੂ ਗੰਗਾ ਅਸ਼ਨਾਨ ਕਰਨ

ਜਾਂਦੇ ਸਨ ਤਾਂ ਉਨ੍ਹਾਂ ਨੂੰ ਆਉਂਦਿਆਂ ਜਾਂਦਿਆਂ ਕੋਈ ਕੋਈ ਮਹੀਨੇ ਲਗ ਜਾਂਦੇ ਸਨ । ਸੌ ਸੌ ਪੰਜਾਹ ਪੰਜਾਹ ਆਦਮੀਆਂ ਦਾ ਸੰਗ ਜਾਂਦਾ ਹੁੰਦਾ ਸੀ । ਫੇਰ ਬੀ ਬੜਾ ਡਰ ਰਹਿੰਦਾ ਸੀ ਜੋ ਰਾਹ ਵਿੱਚ ਮਾਰੇ ਲੁੱਟੇ ਨ ਜਾਈਏ। ਮਹੀਨਿਆਂ ਬੱਧੀ ਦਾ ਖਰਚ ਨਾਲ ਲੈ ਜਾਂਦੇ ਸਨ । ਏੱਸੇ ਕਰਕੇ ਹੁਣ ਭਾਈਂ ਸਾਕ ਸੈਣ ਉਨ੍ਹਾਂ ਨੂੰ ਤੋਰ ਆਉਂਦੇ ਤੇ ਖਰਚ ਵੱਲੋਂ ਕੁਝ ਦੇ ਜਾਂਦੇ ਹਨ ॥

ਇੱਸੇ ਤਰ੍ਹਾਂ ਦੂਰੋਂ ਦੂਰੋਂ ਜੋ ਸੰਗਤਾਂ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਲਈ ਜਾਂਦੀਆਂ ਸਨ ਉਨ੍ਹਾਂ ਨੂੰ ਬੀ ਬਤੇਰਾ ਔਖ ਹੁੰਦਾ ਸੀ । ਪਰ ਜਦੋਂ ਦੀ ਰੇਲ ਬਨ ਗਈ ਹੈ ਲੋਕੀ ਅੰਮ੍ਰਿਤਸਰ ਦਾ ਅਸ਼ਨਾਨ ਕਰਕੇ ਇੱਕੋ ਦਿਹਾੜੀ ਵਿੱਚ ਪਰਤ ਆਉਂਦੇ ਹਨ। ਗੰਗਾ ਦੇ ਜਾਤ੍ਰੀ ਗੰਗਾ ਨ੍ਹਾਕੇ ਬੀ ਦੂਜੇ ਤ੍ਰੀਜੇ ਦਿਨ ਮੁੜ ਆਉਂਦੇ ਹਨ ॥

ਜਦ ਕਦੇ ਇੱਕ ਮੁਲਖ ਵਿੱਚ ਕਾਲ ਪੈਂਦਾ ਸੀ ਤਾਂ ਉੱਥੋਂ ਦੇ ਲੋਕਾਂ ਨੂੰ ਦਾਣਾ ਫੱਕਾ ਨਹੀਂ ਸੀ ਲੱਭਦਾ ਅੰਨ ਪੈਦਾ ਨ ਹੋਵੇ ਤਾਂ ਲੈਨ ਕਿੱਥੋਂ? ਰੁਪਏ ਭਾਂਵੇਂ ਕਿੰਨੇ ਪਏ ਪੱਲੇ ਹੋਣ ਘਰ ਛੱਡਕੇ ਉੱਜੜ ਪੁੱਜੜ ਕੇ ਮੁਲਖੋ ਮੁਲਖ ਲੋਕ ਖੱਜਲ ਹੁੰਦੇ ਸਨ, ਪਰ ਜਦੋਂ ਦੀ ਰੇਲ ਬਨੀ ਹੈ ਤੁਰਤ ਅਨਾਜ ਇੱਕ ਪਾਸਿਓਂ ਦੂਜੇ ਪਾਸੇ ਲਗਾ

ਜਾਂਦਾ ਹੈ ਅਤੇ ਜੇ ਕਾਲ ਪੈ ਬੀ ਜਾਏ ਤਾਂ ਅਗਲਿਆਂ ਸਮਿਆਂ ਜਿੰਨਾ ਦੁਖ ਨਹੀਂ ਹੁੰਦਾ । ਸੱਭੋ ਮਨੁੱਖ ਰਲਕੇ ਵੰਡ ਖਾਂਦੇ ਹਨ। ਇਹ ਨਹੀਂ ਹੁੰਦਾ ਜੋ ਇੱਕ ਥਾਂ ਸੋਕਾ ਤੇ ਦੂਜੇ ਥਾਂ ਡੋਬਾ ਰਹੇ । ਕਿਸੇ ਪਾਸੇ ਚਾਉਲ ਚੰਗੇ ਅਤੇ ਬਹੁਤ ਹੁੰਦੇ ਹਨ ਅਤੇ ਕਣਕ ਨਹੀਂ ਹੁੰਦੀ, ਕਿਸੇ ਪਾਸੇ ਕਣਕ ਬਹੁਤ ਹੁੰਦੀ ਹੈ ਅਤੇ ਚਾਉਲ ਨਹੀਂ ਹੁੰਦੇ। ਏਸੇ ਤਰ੍ਹਾਂ ਕਿਸੇ ਪਾਸੇ ਕੋਈ ਚੀਜ ਬਹੁਤ ਹੁੰਦੀ ਹੈ ਕਿਸੇ ਪਾਸੇ ਕੋਈ। ਰੇਲ ਦੀ ਬਰਕਤ ਨਾਲ ਸਭੋ ਪਾਸੇ ਆਪੋ ਵਿੱਚ ਇਉਂ ਚੀਜਾਂ ਵਟਾਂਦੇ ਹਨ ਜਿਓਂ ਕੋਈ ਭੈਣ ਹੱਟੀ ਵਾਲੇ ਨੂੰ ਦਾਣੇ ਦੇ ਕੇ ਗੁੜ ਜਾਂ ਕੋਈ ਹੋਰ ਚੀਜ ਵਟਾ ਲਿਆਉਂਦੀ ਹੈ॥

ਪੰਜਾਬ ਦੇਸ ਵਿੱਚ ਸਰਕਾਰ ਨੇ ਰੇਲਾਂ ਬਹੁਤ ਬਣਾਈਆਂ ਹਨ। ਰੇਲ ਦੀ ਇਕ ਵੱਡੀ ਸੜਕ ਦਿੱਲੀਓਂ ਪਸ਼ੌਰ ਜਾਂਦੀ ਹੈ। ਲਹੌਰ ਅਤੇ ਅੰਮ੍ਰਿਤਸਰ ਏਸ ਸੜਕ ਤੇ ਹਨ । ਇਨ੍ਹਾਂ ਸੜਕਾਂ ਤੇ ਦਿਨੇ ਰਾਤ ਰੇਲ ਗੱਡੀਆਂ ਵਗਦੀਆਂ ਰਹਿੰਦੀਆਂ ਹਨ । ਹਜਾਰਾਂ ਆਦਮੀ ਇਕ ਪਾਸਿਓਂ ਦੂਜੇ ਪਾਸੇ ਜਾਂਦੇ ਹਨ, ਲੱਖਾਂ ਮਣਾਂ ਅਨਾਜ ਵਲਾਇਤ ਲਈ ਜਾਂਦਾ ਹੈ ਜੋ ਸਮੁੰਦਰ ਦੇ ਕੰਢੇ ਪਹੁੰਚ ਕੇ ਜਹਾਜ ਵਿੱਚ ਪੈਂਦਾ ਹੈ ॥

ਵਲਾਇਤ ਵੱਲੋਂ ਜੋ ਜਹਾਜ ਆਉਂਦੇ ਹਨ ਉਨ੍ਹਾਂ ਵਿੱਚ ਕੱਪੜਾ ਅਤੇ ਹੋਰ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਸਾਡੇ

ਦੇਸ ਵਿੱਚ ਆਉਂਦੀਆਂ ਹਨ । ਰੇਲ ਨਾ ਹੁੰਦੀ, ਤਾਂ ਸਾਨੂੰ ਇਹ ਚੀਜ਼ਾਂ ਕਿੱਥੋਂ ਲਭਦੀਆਂ ?

ਸਾਰੇ ਪੰਜਾਬ ਵਿੱਚ ਰੇਲ ਦੀਆਂ ਅਨਗਿਣਤ ਸੜਕਾਂ ਬਨ ਗਈਆਂ ਹਨ ਜੀਕਣ ਰੇਲ ਦਾ ਜਾਲ ਪਿਆ ਵਿਛਦਾ ਹੈ ॥

## (੬) ਸ਼ੇਰ ਅਤੇ ਬੱਕਰੀ ਦੀ ਕਹਾਣੀ॥

ਇਕ ਵਾਰੀ ਉਨ੍ਹਾਲ ਵਿੱਚ ਗਰਮੀ ਦੇ ਮਾਰੇ ਸਭ ਚੀਜ਼ਾਂ ਜੋ ਕੁਮਲਾ ਗਈਆਂ, ਤਾਂ ਇਕ ਸ਼ੇਰ ਅਤੇ ਬੱਕਰੀ ਇੱਕੋ ਖੂਹ ਉੱਤੇ ਇਕਵਾਰ ਹੀ ਪਾਣੀ ਪੀਣਲਈ ਆਣ ਅਕੱਠੇ ਹੋਏ ਅਤੇ ਝੱਟ ਕਰਦੇ ਇਸ ਗੱਲ ਪੁਰ ਆਪੋ ਵਿੱਚ ਲੜ ਪਏ, ਜੋ ਪਹਿਲੇ ਕੌਣ ਪਾਣੀ ਪੀਵੇ ਅਤੇ ਐਡੇ ਜੋਰ ਨਾਲ ਲੜੇ, ਜਾਣੀਦਾ ਮਰਨ ਤੀਕਣ ਲੜਾਈ ਕਰਨਗੇ ॥

ਪਰ ਲੜਾਈ ਕਰਦੇ ਕਰਦੇ ਪਲਕੁ ਸਾਹ ਕੱਢਣ ਜੋ ਠਹਿਰੇ ਤਾਂ ਆਪਣੇ ਸਿਰ ਉੱਤੋਂ ਉਨ੍ਹਾਂ ਇੱਲਾਂ ਦੀਆਂ ਡਾਰਾਂ ਭਵਾਲੀ ਲੈਂਦੀਆਂ ਡਿੱਠੀਆਂ, ਜੋ ਉਡੀਕਦੀਆਂ ਸਨ, ਭਈ ਕਦ ਇਨ੍ਹਾਂ ਵਿੱਚੋਂ ਇੱਕ ਨ ਇੱਕ ਨੂੰ ਅਸੀਂ ਖਾਵੀਏ । ਇਹ ਵੇਖਕੇ ਉਨ੍ਹਾਂ ਦੋਹਾਂ ਆਪੋ ਵਿੱਚ ਸੁਲ੍ਹਾ ਕਰ ਲਈ ਅਤੇ ਆਖਿਆ, ਭਈ ਇੱਲਾਂ ਕਾਂਵਾਂ

ਦੇ ਖਾਜ ਬਨਣ ਨਾਲੋਂ ਤਾਂ ਇਹੋ ਚੰਗਾ ਹੈ ਜੋ ਅਸੀਂ ਦੋਵੇਂ ਮਿੱਤ੍ਰ ਬਣ ਜਾਈਏ ਅਤੇ ਜੀਉਂਦੇ ਰਹੀਯੇ ॥

## ( ੭ ) ਏੱਕਾ ॥

ਆਪੋ ਵਿੱਚ ਮੇਲ ਰੱਖਣ ਦਾ ਨਾਉਂ ਏੱਕਾ ਹੈ ਪਰਮੇਸ਼੍ਵਰ ਨੇ ਮਨੁੱਖਾਂ ਨੂੰ ਅਜੇਹਾ ਹੀ ਬਣਾਇਆ ਹੈ ਜੋ ਰਲ ਮਿਲਕੇ ਰਹਿਣ, ਕਿਉਂ ਕਿਸੇ ਦਾ ਗੁਜ਼ਾਰਾ ਹੋਰਨਾਂ ਬਿਨਾਂ ਨਹੀਂ ਹੋ ਸਕਦਾ। ਜੇ ਕੋਈ ਚਾਹੇ ਕਿ ਮੈਂ ਸਭ ਕੰਮ ਆਪਣੇ ਆਪਹੀ ਕਰਾਂ, ਦੂਜੇ ਦਾ ਮੁਥਾਜਨਾ ਹੋਵਾਂ ਤਾਂ ਉਸ ਕੋਲੋਂ ਇਹ ਗਲ ਕਦੇ ਨਾ ਨਿਭੇਗੀ । ਕੌਣ ਹੈ ਜੋ ਆਪਣਾ ਅੰਨ ਬੀ ਆਪੇ ਬੀਜੇ ਅਤੇ ਵੱਢੇ, ਕੱਪੜੇ ਆਪੇ ਬੁਣੇ ਆਪੇ ਸੀਵੇ, ਆਪੇ ਧੋਵੇ। ਆਪਣੀ ਜੁੱਤੀ ਬੀ ਆਪੇ ਬਣਾਵੇ ਅਤੇ ਏਸੇ ਤਰ੍ਹਾਂ ਹੋਰ ਜਿਸ ਜਿਸ ਚੀਜ਼ ਦੀ ਮਨੁੱਖ ਨੂੰ ਲੋੜ ਪੈਂਦੀ ਹੈ ਸਬ ਆਪੇ ਹੀ ਤਿਆਰ ਕਰੇ? ਸੋ ਮਨੁੱਖਾਂ ਨੇ ਆਪਣੇ ਸੁਖ ਲਈ ਕੰਮ ਵੰਡੇ ਹੋਏ ਹਨ। ਜਿਮੀਂਦਾਰ ਵਾਹੀ ਕਰਕੇ ਬੀ ਪਾਕੇ ਅਤੇ ਫ਼ਸਲ ਵੱਢਕੇ ਸਭਨਾਂ ਦੇ ਭੋਜਨ ਦਾ ਸਮਿਆਨ ਕਰਦੇ ਹਨ। ਜੁਲਾਹੇ ਕਪੜਾ ਬੁਣਦੇ ਹਨ, ਦਰਜੀ ਸੀਉਂਦੇ ਹਨ, ਧੋਬੀ ਧੋਂਦੇ ਹਨ । ਇਸੇ ਤਰ੍ਹਾਂ ਲੁਹਾਰ, ਤਰਖਾਣ, ਠਠਿਆਰ, ਸੁਨਿਆਰੇ ਆਦਿਕ ਆਪੋ ਆਪਣਾ ਕੰਮ

ਕਰਦੇ ਹਨ । ਐਉਂ ਸੰਸਾਰ ਦਾ ਨਿਰਬਾਹ ਹੁੰਦਾ ਜਾਂਦਾ ਹੈ। ਇਹ ਸਭਨਾਂ ਦੇ ਏਕੇ ਦਾ ਫਲ ਹੈ ॥

ਜੇ ਘਰ ਵਿੱਚ ਬੀ ਸਬ ਜਣੇ ਏਕਾ ਰੱਖਣ ਅਰ ਆਪੋ ਵਿੱਚ ਲੜਨ ਘੁਲਣ ਨਾਂ,ਤਾਂ ਸਾਰੇ ਸੁਖੀ ਰਹਿਣ ਜਿੱਥੇ ਮਾਂ ਧੀ ਦੀ, ਪੇਉ ਪੁੱਤ੍ਰ ਦੀ, ਭੈਣ ਭਰਾ ਦੀ, ਨੂੰਹ ਸੱਸ ਦੀ ਜਾਂ ਤੀਵੀਂ ਖੌਂਦ ਦੀ ਨਹੀਂ ਬਨਦੀ ਉਸ ਘਰ ਨਿੱਤ ਕਲੇਸ਼ ਰਹਿੰਦਾ ਹੈ । ਉਨ੍ਹਾਂ ਨੂੰ ਸੁਫਨੇ ਵਿੱਚ ਬੀ ਸੁਖ ਨਹੀਂ । ਰੋਜ ਦਿਆਂ ਬਖੇੜਿਆਂ ਨਾਲ ਇੱਕ ਦੂਏ ਵਿੱਚ ਫਿੱਕ ਪੈ ਜਾਂਦਾ ਹੈ ਅਤੇ ਵੈਰ ਵਿਰੋਧ ਵਧ ਜਾਂਦਾ ਹੈ ਪਰ ਜਿੱਥੇ ਇੱਕ ਮੁੱਠ ਹੈ ਉੱਥੇ ਸਦਾ ਅਨੰਦ ਹੈ। ਰੁੱਖੀ ਖਾਓ ਮਿੱਸੀ ਖਾਓ, ਦੂਜੇ ਘਰ ਖ਼ਬਰ ਨਹੀਂ ਹੁੰਦੀ।ਅਖੌਤ ਹੈ "ਕਲਹ ਕਲੰਦਰ ਵੱਸੇ ਤੇ ਘੜਿਓਂ ਪਾਨੀ ਨੱਸੇ" । ਜਿਨ੍ਹਾਂ ਵਿੱਚ ਏਕਾ ਹੁੰਦਾ ਹੈ ਉਹ ਸੰਸਾਰ ਵਿੱਚ ਬੀ ਮਾਨ ਪਾਉਂਦੇ ਹਨ, ਕੋਈ ਉਨ੍ਹਾਂ ਵੱਲ ਤੱਕ ਨਹੀਂ ਸਕਦਾ, ਫੇਰ ਜੋ ਕੰਮ ਅਕੱਲਾ ਮਨੁੱਖ ਕਰ ਨਹੀਂ ਸਕਦਾ ਬਹੁਤ ਜਨੇ ਏਕਾ ਕਰਕੇ ਕਰ ਲੈਂਦੇ ਹਨ । ਜਿਹਾਕੁ ਅਖਾਣ ਹੈ "ਇੱਕ ਇਕ ਤੇ ਦੋ ਯਾਰਾਂ" ॥

ਦੋਹਰਾ ॥

ਰਲ਼ ਮਿਲ਼ਕੇ ਰਹਿਣਾ ਭਲਾ, ਫੋਟਕ ਕਰਦਾ ਨਾਸ।
ਜੇਹੜੇ ਘਰ ਵਿੱਚ ਪ੍ਰੇਮ ਹੈ, ਸੁਖ ਦਾ ਉੱਥੇ ਵਾਸ।

# (੮) ਰੋਟੀ ॥ ੧ ॥

ਬਿਸ਼ਨਦਈ ਆਪਣੇ ਕੁਛੜਲੇ ਪੁੱਤ੍ਰ ਅਰ ਨਿੱਕੀ ਧੀ ਨੂੰ ਲੈਕੇ ਪੇਕੇ ਗਈ ਪਰ ਵੀਰੋ ਅਰ ਵੱਡੇ ਪੁੱਤ੍ਰ ਨੂੰ ਉਨ੍ਹਾਂ ਦੀ ਦਾਦੀ ਅਰ ਪਿਉ ਦੇ ਕੋਲ ਛੱਡ ਗਈ। ਬਿਸ਼ਨਦਈ ਦੇ ਟੁਰਨ ਤੋਂ ਅਗਲੇ ਭਲਕ ਉਸਦੇ ਖੌਂਦ ਮੇਲਾਰਾਮ ਨੇ ਬਾਹਰ ਜਾਂਦੇ ਹੋਏ ਆਪਣੀ ਮਾਂ ਨੂੰ ਕਿਹਾ:—

ਮੇਲਾਰਾਮ—ਬੇਬੇ ਜੀ ! ਤੁਸੀਂ ਚਾੜ੍ਹਨ ਪਕਾਨ ਦੀ ਖੇਚਲ ਨਾ ਕਰਿਆ ਜੇ, ਮੈਂ ਤੰਦੂਰੋਂ ਰੋਟੀ ਅਰ ਨਾਲ ਜੋਗਾ ਲੈ ਆਵਾਂਗਾ॥

ਬੇਬੇ—ਪੁਤ੍ਰ ! ਇਸ ਥੋਂ ਘਰ ਦਾ ਨਮੂਜ ਨਹੀਂ ਰਹਿੰਦਾ ਤੇ ਖਰਚ ਬੀ ਬਹੁਤਾ ਹੁੰਦਾ ਹੈ ਗ੍ਰਿਸਤੀਆਂ ਕੋਲੋਂ ਇਹ ਗੱਲ ਨਹੀਂ ਪੁੱਜਦੀ, ਨਾਲੇ ਵੀਰੋ ਨੂੰ ਬੀ ਗਿਆਰ੍ਹਵਾਂ ਵਰ੍ਹਾ ਪਿਆ ਚੜ੍ਹਦਾ ਹੈ, ਉਸ ਨੂੰ ਬੀ ਤਾਂ ਰਸੋਈ ਦਾ ਚੱਜ ਸਿੱਖਿਆ ਲੋੜੀਦਾ ਹੈ। ਹੁਣ ਤੇ ਅਸਾਂ ਉਸ ਦਾ ਲਾਡ ਵੇਖਿਆ, ਓੜਕ ਧੀ ਦਾ ਧਣ ਹੈ ਪਰਾਏ ਘਰ ਜਾਣਾ ਹੈ। ਆਖਦੇ ਨੇ ਧੀਆਂ ਦੇ ਦੋ ਜਨਮ ਹੁੰਦੇ ਹਨ। ਜਦ ਸੌਹਰੇ ਜਾਣ

ਚੀਆਂ ਉੱਥੇ ਪਰਾਈਆਂ ਮਾਂਵਾ ਨੇ ਲਾਡ ਤੇ ਨਹੀਂ ਨਾ ਲਡਾਣਾ। ਜੇਹੜੀਆਂ ਨਿੱਕੀ ਅਵਸਥਾ ਵਿੱਚ ਰਿੰਨ੍ਹਣ, ਪਕਾਣ, ਸੀਊਣ, ਪਰੋਣ ਦਾ ਵੱਲ ਨਹੀਂ ਸਿੱਖਦੀਆਂ, ਸਾਰੀ ਉਮਰ ਆਪ ਦੁਖੀ ਰਹਿੰਦੀਆਂ ਅਰ ਆਪਣੇ ਸਰਬੰਧੀਆਂ ਨੂੰ ਬੀ ਦੁਖੀ ਰੱਖਦੀਆਂ ਹਨ । ਜਦ ਸੌਹਰੇ ਜਾਂਦੀਆਂ ਹਨ, ਸੱਸਾਂ ਨਨਾਣਾਂ ਦੇ ਮੇਹਣਿਆਂ ਤੇ ਝਿੜਕਾਂ ਨਾਲ ਅੱਤ ਦੁਖੀ ਹੁੰਦੀਆਂ ਹਨ। ਕਈ ਸਾਰੀ ਉਮਰ ਉੱਜੜੀਆਂ ਫਿਰਦੀਆਂ ਹਨ ॥

ਮੇਲਾ ਰਾਮ—ਬੇਬੇ ਜੀ ! ਅਸੀਂ ਉਸਨੂੰ ਕਦ ਅਜੇਹੇ ਘਰ ਦੇਣ ਲੱਗੇ ਹਾਂ ਕਿ ਜਾਂਦਿਆਂ ਹੀ ਰੋਟੀ ਪਕਾਣੀ ਪਵੇਗੀ । ਮੈਂ ਤਾਂ ਵੀਰੋ ਦਾ ਵਿਆਹ ਕਿਸੇ ਪੜ੍ਹੇ ਲਿਖੇ ਹੋਏ ਨਾਲ ਜੋ ਆਪ ਖੱਟਨ ਵਾਲਾ ਹੋਵੇ ਕਰ ਦਿਆਂਗਾ । ਉਸਨੂੰ ਸੱਸਾਂ ਨਨਾਣਾਂ ਦੇ ਮੇਹਣਿਆਂ ਦੀ ਕੀ ਪਰਵਾਹ ਹੋਊ ? ਅਜੇ ਇਆਣੀ ਨੂੰ ਰੋਟੀ ਪਕਾਣ ਦਾ ਵਖਤ ਕੀ ਪਾਣਾ ਹੈ, ਸਿਆਣੀ ਹੋਕੇ ਸਿੱਖ ਲਏਗੀ ॥

ਝੇਬੋ—ਪੁਤ੍ਰ! ਤੂੰ ਸਿਆਣਾ ਹੋਕੇ ਮੂਰਖਾਂ ਦੀਆਂ ਗੱਲਾਂ ਕਿਉਂ ਕਰਦਾ ਹੈਂ ? ਕੋਈ ਗਰੀਬਾਂ ਨੂੰ ਹੀ ਰਸੋਈ ਦੀ ਜਾਚ ਸਿੱਖਣੀ ਚਾਹੀਦੀ ਹੈ ਤੇ ਅਮੀਰਾਂ ਨੂੰ ਨਹੀਂ ? ਅਮੀਰਾਂ ਨੂੰ ਤਾਂ ਸਗੋਂ ਇਸ ਦੀ ਵਧੇਰੀ ਲੋੜ ਹੈ, ਕਿਉਂ ਜੋ ਉਨ੍ਹਾਂ ਦੇ ਨਿੱਤ ਆਇਆ ਗਿਆ ਰਹਿੰਦਾ ਹੈ ਅਰ ਚੰਗੇ ਚੰਗੇਰਿਆਂ ਦੀ ਰੋਟੀ ਬੀ ਆਖੀ ਜਾਂਦੀ ਹੈ । ਭਾਂਤ ਭਾਂਤ ਦੀਆਂ ਤਰਕਾਰੀਆਂ ਅਰ ਸਲੂਣੇ ਮੱਠੀ ਮਠਿਆਈ ਆਦਿਕ ਅਨੇਕ ਵਸਤਾਂ ਬਣਦੀਆਂ ਰਹਿੰਦੀਆਂ ਹਨ। ਜੇ ਸਵਾਣੀ ਨੂੰ ਜਾਚ ਨਾ ਹੋਵੇ ਤਾਂ ਭਾਵੇਂ ਕਿੰਨੇ ਕਾਮੇ ਕਿਉਂ ਨਾ ਹੋਵਨ, ਰਸੋਈ ਕਿਸੇ ਚੱਜ ਦੀ ਨਹੀਂ ਬਣਦੀ। ਇੱਕ ਤੇ ਕਾਮੇ ਚੀਜ ਚੁਰਾ ਛਪਾ ਲੈਂਦੇ ਹਨ, ਦੂਜੀ ਰਸੋਈ ਬੀ ਬਿਗਾੜ ਦਿੰਦੇ ਹਨ। ਇਸ ਤਰ੍ਹਾਂ ਪਰੌਹਣਿਆਂ ਆਦਿਕ ਦੇ ਅੱਗੇ ਸ਼ਰਮਿੰਦਾ ਹੋਣਾ ਪੈਂਦਾ ਹੈ। ਤੂੰ ਜੋ ਆਖਿਆ ਪਈ ਮੈਂ ਵੀਰੋ ਦਾ ਵਿਵਾਹ ਅਜੇਹੇ ਥਾਂ ਦਿਆਂਗਾ ਜਿੱਥੇ ਉਸਨੂੰ ਸੱਸ ਨਿਨਾਣ ਦੀ ਮੁਥਾਜੀ ਨਾ ਹੋਵੇ,

ਤਾਂ ਮੇਥੋਂ ਸੁਣ, ਜੇਹੜੀਆਂ ਸੱਸਾਂ ਨਿਨਾਣਾਂ ਦੇ ਕੋਲ ਜਾਂਦੀਆਂ ਹਨ, ਉਹ ਭਾਵੇਂ ਕੁਚੱਜੀਆਂ ਬੀ ਹੋਣ ਕੱਜੀਆਂ ਜਾਂਦੀਆਂ ਹਨ ਅਰ ਸਿੱਖ ਬੀ ਲੈਂਦੀਆਂ ਹਨ। ਪਰ ਜਿਨ੍ਹਾਂ ਕੱਲੀਆਂ ਦੇ ਸਿਰ ਤੇ ਭਾਰ ਪੈਣਾ ਹੈ ਉਹ ਤੇ ਸਿੱਖੀਆਂ ਹੋਈਆਂ ਚਾਹੀਦੀਆਂ ਹਨ। ਨਿੱਕੀ ਅਵਸਥਾ ਸਿੱਖਣ ਦੀ ਹੈ। ਜਿਨ੍ਹਾਂ ਨੂੰ ਇਸ ਅਵਸਥਾ ਵਿੱਚ ਬਜਾਰ ਦੀ ਚੀਜ ਖਾਣ ਦਾ ਚਸਕਾ ਪੈ ਜਾਂਦਾ ਹੈ ਉਹ ਕਦੇ ਬੀ ਸੁਖੀ ਨਹੀਂ ਰਹਿੰਦੀਆਂ ॥

ਜੋ ਜਨਾਨੀ ਰਸੋਈ ਕਰਨ ਨਹੀਂ ਜਾਣਦੀ ਪਰ ਖਾਣ ਦੀ ਚਸਕੋਰ ਹੁੰਦੀ ਹੈ ਉਹ ਬਜ਼ਾਰ ਦੀਆਂ ਚੀਜਾਂ ਤੇ ਖਰਚ ਬਹੁਤ ਕਰਦੀ ਹੈ ਅਰ ਅਕਸਰ ਕੰਗਾਲ ਤੇ ਗਰੀਬ ਰਹਿੰਦੀ ਹੈ,

ਜਿੱਕੁਰ ਕਿਹਾ ਹੈਃ—

ਤਿੱਤਰ ਖੰਭੀ ਬੱਦਲੀ,
ਰੰਨ ਮਲਾਈ ਖਾਹ।
ਇਹ ਵੱਸੇ ਉਹ ਉੱਜੜੇ,
ਇਸ ਵਿੱਚ ਸੰਸਾ ਨਾਹ॥

ਇਸ ਥੋਂ ਛੁੱਟ ਬਾਲ ਬੱਚਿਆਂ ਵਾਲੀਆਂ ਜਨਾਨੀਆਂ ਨੂੰ ਜੇਕਰ ਭੋਜਨ ਕਰਨਾ ਨਾ ਆਉਂਦਾ ਹੋਵੇ ਤਾਂ ਟੱਬਰ ਨਰੋਇਆ ਕਿੱਕੁਰ ਰਹ ਸਕਦਾ ਹੈ, ਕਿਉਂ ਜੋ ਸਰੀਰ ਦੀ ਅਰੋਗਤਾ ਚੰਗੇ ਅੰਨ ਦੇ ਆਸਰੇ ਹੀ ਹੁੰਦੀ ਹੈ ॥

## (੯) ਚੰਨ ॥

ਸੰਧਿਆ ਹੋ ਗਈ ਹੈ, ਚਲੋ ਕੋਠੇ ਤੇ ਚੱਲੀਏ। ਕੋਈ ਕੋਈ ਤ੍ਰੀਮਤਾਂ ਕੋਠੇ ਤੇ ਚੜ੍ਹਦੀਆਂ ਹੀ ਇਕ ਪਾਸੇ ਝਾਕ ਰਹੀਆਂ ਹਨ। ਲਓ! ਹੁਨ ਇੱਕ ਦੂਜੀ ਨੂੰ ਰਾਮ ਸਤ ਕਰਨ ਲੱਗ ਪਈਆਂ ਜੇ। ਇੱਸੇ ਤਰ੍ਹਾਂ ਮਰਦ ਵੀ ਇਕ ਦੂਸਰੇ ਨੂੰ ਮਿਲ ਰਹੇ ਹਨ ਤੇ ਕੁਝ ਥੋੜ੍ਹਾ ਬਹੁਤ ਪ੍ਰਸਾਦ ਵੀ ਵੰਡ ਰਹੇ ਹਨ। ਇਹ ਕਿਉਂ ? ਅੱਜ ਨਵਾਂ ਚੰਨ ਚੜ੍ਹਿਆ ਹੈ॥

ਚਲੋ ਅਸੀਂ ਵੀ ਵੇਖੀਏ। ਕਿਹੀ ਪਤਲੀ ਜਿਹੀ ਤੰਦ ਹੈ, ਭਲਕੇ ਇਸ ਤੋਂ ਵੱਡਾ ਹੋਵੇਗਾ ਤੇ ਪਰਸੋਂ ਉਸ ਤੋਂ ਵੀ ਵੱਡਾ ਤੇ ਵਧਦਿਆਂ ਵਧਦਿਆਂ ਪੰਦਰ੍ਹਵੇਂ ਦਿਨ ਚੰਨ ਪੂਰਾ ਪੂਰਾ ਗੋਲ ਦਿੱਸੇਗਾ। ਜਿੱਧਰੋਂ ਨਵਾਂ ਚੰਨ ਦਿੱਸਿਆ ਸੀ ਪੂਰਾ ਚੰਨ ਉਸਦੇ ਸਾਮ੍ਹਨੇ ਪਾਸਿਓਂ ਚੜ੍ਹਦਾ ਹੈ ॥

ਪਹਿਲੇ ਦਿਨ ਥੋੜਾ ਚਿਰ ਦਿੱਸ ਕੇ ਛੇਤੀ ਹੀ ਡੁੱਬ ਜਾਂਦਾ ਹੈ, ਦੂਜੇ ਦਿਨ ਉਸ ਤੋਂ ਕੁਝ ਬਹੁਤ ਚਿਰ ਦਿੱਸਦਾ ਰਹਿੰਦਾ ਹੈ। ਇਸ ਤਰ੍ਹਾਂ ਹੁੰਦਿਆਂ ਹੁੰਦਿਆਂ ਪੰਦਰ੍ਹਵੀਂ ਰਾਤੇ ਸਾਰੀ ਰਾਤ ਦਾ ਪੂਰਾ ਚੰਨ ਹੁੰਦਾ ਹੈ ਇਸ ਨੂੰ ਪੂਰਨਮਾਸ਼ੀ ਦੀ ਰਾਤ ਆਖਦੇ ਹਨ॥

ਜਦ ਅਗਲਾ ਦਿਨ ਆਉਂਦਾ ਹੈ ਤਾਂ ਇਸ ਨੂੰ ਘਾਟਾ ਪੈਣ ਲੱਗ ਪੈਂਦਾ ਹੈ, ਤੇ ਚੜ੍ਹਨ ਵੀ ਚਿਰਕਾ ਲੱਗ ਪੈਂਦਾ ਹੈ। ਓੜਕ ਨੂੰ ੨੯ ਵੇਂ ਦਿਨ ਬਿਲਕੁਲ ਛਪ ਜਾਂਦਾ ਹੈ, ਤੇ ਸਾਰੀ ਰਾਤ ਹਨੇਰੀ ਹੋ ਜਾਂਦੀ ਹੈ, ਹੱਥ ਪਸਾਰਿਆ ਨਹੀਂ ਦਿੱਸਦਾ। ਉਸ ਦਿਨ ਮੱਸਿਆ ਹੁੰਦੀ ਹੈ ਪਰ ਤਾਰੇ ਮੌਜ ਬਨਾ ਛਡਦੇ ਜੇ, ਕੇਹੇ ਝਮ ਝਮ ਕਰਦੇ ਨੇ। ਜੇ ਬੱਦਲਾਂ ਕਰਕੇ ਇਹ ਬੀ ਕਦੇ ਛਪ ਜਾਂਦੇ ਹਨ ਤਾਂ ਜੀ ਕਾਹਲਾ ਪਿਆ ਪੈਂਦਾ ਹੈ। ਅੱਜ ਤਾਰੇ ਕਿਉਂ ਬਹੁਤ ਝਮ ਝਮ ਕਰਦੇ ਹਨ ? ਚੰਨ-ਜੋ ਨਾ ਹੋਇਆ॥

## (੧੦) ਵੇਲੇ ਸਿਰ ਕੰਮ ਕਰਨਾ॥

ਸਾਨੂੰ ਵੇਲੇ ਸਿਰ ਕੰਮ ਕਰਨਾ ਚਾਹੀਦਾ ਹੈ। ਇੱਕ ਮਿਨਟ ਦੀ ਅਵੇਰ ਬੀ ਕਿਸੇ ਵੇਲੇ ਸਾਡਾ

ਕੰਮ ਵਿਗਾੜ ਦੇਂਦੀ ਹੈ। ਅੰਗ੍ਰੇਜ਼ ਲੋਕ ਨੇ ਸਭਨਾਂ ਕੰਮਾਂ ਦੇ ਵੇਲੇ ਠਹ੍ਰਾਏ ਹੋਏ ਹਨ ਅਤੇ ਉਹ ਹਰ ਕੰਮ ਉੱਸੇ ਵੇਲੇ ਕਰਦੇ ਹਨ ਜੋ ਉਸ ਲਈ ਠਹ੍ਰਾਇਆ ਹੋਵੇ। ਖਾਣ ਵੇਲੇ ਖਾਂਦੇ ਹਨ, ਸੌਣ ਵੇਲੇ ਸੌਂਦੇ ਹਨ, ਕੰਮਾਂ ਵੇਲੇ ਕੰਮ ਕਰਦੇ ਹਨ। ਸਾਡੇ ਵਾਕਰ ਨਹੀਂ, ਜੇ ਅੱਜ ਦਿਨ ਚੜ੍ਹਦਿਆਂ ਹੀ ਰੋਟੀ ਖਾ ਲਈ ਤੇ ਕਲ੍ਹ ਦੁਪਹਿਰ ਕਰ ਦਿੱਤੀ। ਇੱਕ ਦਿਨ ਛੇ ਬਜੇ ਉੱਠੇ ਅਤੇ ਦੂਜੇ ਦਿਨ ਅੱਠ ਬਜੇ। ਜੇ ਰੌਂ ਉਤੇ ਆਏ ਤਾਂ ਸਾਰਾ ਦਿਨ ਕੰਮ ਕਰਦੇ ਰਹੇ। ਜੇ ਨਾ ਜੀ ਕੀਤਾ ਤਾਂ ਕੰਮ ਨੂੰ ਹੱਥ ਹੀ ਨਾ ਲਾਇਆ ਗੱਪਾਂ ਮਾਰਣ ਲੱਗੇ ਤਾਂ ਕਈ ਘੰਟੇ ਇਸ ਤਰ੍ਹਾਂ ਬਿਤਾ ਦਿੱਤੇ। ਹੁੱਕਾ ਪੀਂਦਿਆਂ ਹੀ ਅੱਧੀ ਦਿਹਾੜੀ ਗੁਆ ਦਿੱਤੀ। ਫੇਰ ਜੇ ਕਿਤੇ ਇਕੱਠ ਹੋਵੇ ਅਤੇ ਚਾਰ ਬਜੇ ਆਉਣ ਲਈ ਲੋਕਾਂ ਨੂੰ ਕਿਹਾ ਜਾਵੇ ਤਾਂ ਉਹ ਪੰਜ ਛੇ ਬਜੇ ਮਸਾਂ ੨ ਆਉਣਗੇ। ਇਹ ਬੀ ਇੱਕ ਤਰ੍ਹਾਂ ਦਾ ਝੂਠ ਹੈ, ਕਿਉਂ ਜੋ ਕਹਿਣਾ ਕਿਸੇ ਵੇਲੇ ਅਤੇ ਆਉਣਾ ਕਿਸੇ ਵੇਲੇ॥

ਰੇਲ ਨੇ ਸਾਡੇ ਦੇਸ ਦਿਆਂ ਲੋਕਾਂ ਨੂੰ ਵੇਲੇ ਸਿਰ ਕੰਮ ਕਰਨਾ ਕੁਝ ਕੁਝ ਸਿਖਾਇਆ ਹੈ। ਕਿਉਂ ਜੋ ਸਭਨਾਂ ਰੇਲਾਂ ਦੇ ਵੇਲੇ ਠਹ੍ਰਾਏ ਹੋਏ ਹਨ। ਜੇ ਵੇਲਾ ਖੁੰਝ ਜਾਏ ਤਾਂ ਟੇਲੋਂ ਰਹਿ ਜਾਈਦਾ ਹੈ। ਯੱਕੇ, ਬੱਘੀ

ਵਾਲਿਆਂ ਵਾਂਗਰ ਰੇਲ ਵਾਲੇ ਕਿਸੇ ਦੀ ਖਾਤਰ ਗੱਡੀ ਨੂੰ ਨਹੀਂ ਅਟਕਾਉਂਦੇ ਭਾਵੇਂ ਇਕ ਭੀ ਰਾਹੀ ਨ ਹੋਵੇ ਗੱਡੀ ਨੇ ਵੇਲੇ ਸਿਰ ਹੀ ਟੁਰਨਾ ਹੈ! ਜੇ ਇਹ ਨਾਂ ਕਰਨ ਅਤੇ ਜਦੋਂ ਮਨ ਵਿੱਚ ਆਇ ਟੋਰ ਦੇਣ ਤਾਂ ਰੋਜ ਟਾਕਰੇ ਹੋਣ ਅਤੇ ਕਈਆਂ ਜੀਆਂ ਦਾ ਘਾਤ ਅਤੇ ਮਾਲ ਦਾ ਜਾਨ ਹੋਵੇ ॥

ਸਾਨੂੰ ਹਰ ਕੰਮ ਵਿੱਚ ਵੇਲੇ ਦਾ ਧਿਆਨ ਉਸੇ ਤਰ੍ਹਾਂ ਰੱਖਣਾ ਚਾਹੀਦਾ ਹੈ ਜਿੱਕੁਰ ਰੇਲ ਵਿੱਚ ਰੱਖਦੇ ਹਾਂ। ਜੇ ਅਸੀਂ ਇਸ ਗੱਲ ਉੱਤੇ ਪੱਕੇ ਰਹਾਂਗੇ ਤਾਂ ਸਾਰੇ ਕੰਮ ਪੂਰੇ ਅਤੇ ਚੰਗੀ ਤਰ੍ਹਾਂ ਹੋਣਗੇ ਅਤੇ ਸਮਾ ਬੀ ਬਿਰਥਾ ਨਾ ਗੁਆਵਾਂਗੇ। ਹੇ ਕੁੜੀਓ! ਜਿਸ ਤਰ੍ਹਾਂ ਸਕੂਲ ਵਿੱਚ ਹਰ ਪੜ੍ਹਾਈ ਦਾ ਵੇਲਾ ਹੈ। ਉਸੇ ਤਰ੍ਹਾਂ ਘਰ ਵਿੱਚ ਬੀ ਹੋਣਾ ਚਾਹੀਦਾ ਹੈ ॥

ਦੋਹਰਾ ॥

ਵੇਲੇ ਸਿਰ ਸਬ ਕੰਮ ਕਰ, ਨਾਂ ਕਰ ਕਦੇ ਅਵੇਰ।
ਇੱਕ ਬਾਰ ਜੋ ਬੀਤਿਆ, ਸਮਾ ਨ ਆਵੇ ਫੇਰ ॥

# (੧੧) ਲੂੰਬੜੀ ਅਤੇ ਕਾਉਂ ਦੀ ਕਹਾਣੀ॥

ਇੱਕ ਭੁੱਖੀ ਲੂੰਬੜੀ ਨੇ ਵੇਖਿਆ ਕਿ ਕਾਉਂ ਕਿਸੇ ਬਿਰਛ ਉੱਤੇ ਪਨੀਰ ਦਾ ਟੋਟਾ ਲਈ ਬੈਠਾ ਹੈ। ਤਾਂ ਲੂੰਬੜੀ ਨੇ ਚਿਤਵਿਆ ਭਈ ਕਿਸੇ ਨਾ ਕਿਸੇ ਤਰ੍ਹਾਂ ਇਹ ਦੇ ਮੂੰਹੋਂ ਇਹ ਪਨੀਰ ਦਾ ਟੁਕੜਾ ਲਈਏ। ਉਸ ਬੂਟੇ ਦੇ ਹੇਠ ਜਾਕੇ ਆਖਣ ਲੱਗੀ "ਆਹਾ! ਆਹਾ!! ਤੁਸੀਂ ਕੇਹੇ ਚੰਗੇ ਜਨੌਰ ਹੋ, ਤੁਹਾਡੇ ਖੰਭ ਵੱਡੇ ਚੰਗੇ ਕਾਲੇ ਚਮਕਦੇ ਹੈਨ, ਤੁਹਾਡਾ ਰੂਪ ਅਤੇ ਡੌਲ ਬੀ ਵੱਡੀ ਚੰਗੀ ਹੈ। ਤਦ ਮੈਂ ਜਾਣਾਂਗੀ ਭਈ ਸਾਰੇ ਉੱਡਣ ਵਾਲਿਆਂ ਪੰਛੀਆਂ ਵਿੱਚੋਂ ਤੁਸੀ ਚੰਗੇ ਹੋ ਜੇ ਮੈਨੂੰ ਥੋੜਹਾ ਜਿਹਾ ਗਾਉਣ ਬੀ ਗਾਉਂ ਕੇ ਸੁਨਾਓ"॥

ਕਾਉਂ ਨੇ ਸਭਨਾਂ ਪੰਛੀਆਂ ਵਿਚੋਂ ਚੰਗੇਰਾ ਬਨਣ ਲਈ ਆਪਣਾ ਮੂੰਹ ਖੋਹਲ ਦਿੱਤਾ, ਅਤੇ "ਕਾਂ" "ਕਾਂ" ਕਰਕੇ ਉਹ ਗਾਉਣ ਲੱਗ ਪਿਆ ਤਦ ਪਨੀਰ ਦਾ ਟੁਕੜਾ ਮੂੰਹੋਂ ਡਿੱਗ ਪਿਆ। ਲੂੰਬੜੀ ਨੇ ਝੱਟ ਕਰਕੇ ਟੁਕੜਾ ਚੁੱਕ ਲਿਆ, ਅਤੇ ਕਾਉਂ ਨੂੰ ਆਖਿਆ "ਲਓ ਪਨੀਰ ਦੇ ਵਾਸਤੇ ਤੁਹਾਨੂੰ ਮੱਥਾ

ਟੋਕਦੀ ਹਾਂ, ਆਪਣਾ ਰਾਗ ਆਪਣੇ ਘਰ ਰੱਖੋ। ਅੱਗੋਂ ਵਾਸਤੇ ਤੈਨੂੰ ਸਿੱਖਿਆ ਦਿੰਦੀ ਹਾਂ ਕਿ ਫੇਰ ਜੇ ਕਦੀਂ ਕੋਈ ਤੇਰੇ ਵਰਗੇ ਕਸੋਹਣੇ ਅਤੇ ਕੋਹਝੇ ਕਰੂਪ ਨੂੰ ਚੰਗਾ ਅਤੇ ਸੋਹਣਾ ਆਖੇ ਤਦ ਤੂੰ ਜਾਣੀਂ ਭਈ ਇਥੇ ਕੁਛ ਨਾ ਕੁਛ ਦਾਲ ਵਿੱਚ ਕਾਲਾ ਕਾਲਾ ਹੈ। ਖੁਸ਼ਾਮਦ ਕਰਨ ਵਾਲਿਆਂ ਤੇ ਬਚਕੇ ਰਹਿਣਾ ਚਾਹੀਦਾ ਹੈ"॥

## (੧੨) ਦਿਖਾਵਾ॥

ਝੂਠਾ ਦਿਖਾਵਾ ਬੀ ਮਨੁੱਖ ਲਈ ਬਹੁਤ ਬੁਰਾ ਹੈ, ਇਹ ਇੱਕ ਤਰ੍ਹਾਂ ਦਾ ਝੂਠ ਹੈ, ਅਤੇ ਝੂਠ ਨੂੰ ਛੱਡਣਾਂ ਹੀ ਚੰਗਾ ਹੈ। ਫੇਰ ਦਿਖਾਵੇ ਨਾਲ ਅੰਤ ਨੂੰ ਆਪਣਾ ਜਾਨ ਹੁੰਦਾ ਹੈ। ਇਹ ਨਾ ਵਿਚਾਰ ਕੇ ਮੂਰਖ ਲੋਕ ਆਪਣੇ ਆਪ ਨੂੰ ਹੋਰਨਾਂ ਦੇ ਸਾਮ੍ਹਣੇ ਚੰਗਾ ਦਿਖਾਉਣ ਲਈ ਆਪਣਿਆਂ ਔਗਣਾਂ ਨੂੰ ਕੱਜ ਕੇ ਆਪਣੇ ਆਪ ਨੂੰ ਵੱਡਾ ਗੁਣੀ ਪਰਗਟ ਕਰਦੇ ਹਨ। ਵਿੱਦਜਾਵਾਨ, ਝੂਠਾ ਦਿਖਾਵਾ ਤਾਂ ਇੱਕ ਵਲ ਰਿਹਾ ਝੂਠੀ ਵਡਿਆਈ ਬੀ ਪਸੰਦ ਨਹੀਂ ਕਰਦੇ। ਮਰਹੱਟਿਆਂ ਦੀ ਇੱਕ ਰਾਨੀ ਅਹਿਲਜਾ ਬਾਈ ਹੋਈ ਹੈ, ਉਹ ਮਲ੍ਹਾਰ ਰਾਉ ਹੁਲਕਰ ਦੇ ਮਰਣੇ ਬਾਦ ਇੰਦੌਰ ਦੇਸ ਦਾ ਤੀਹਾਂ ਵਰ੍ਹਿਆਂ ਤੱਕ ਰਾਜ

ਕਰਦੀ ਰਹੀ। ਉਹ ਬੜੀ ਚੰਗੀ ਅਤੇ ਬੁਧਵਾਨ ਸੀ। ਉਹ ਪੜ੍ਹੀ ਲਿਖੀ ਸੀ ਅਤੇ ਉਸ ਦੇ ਵਿੱਚ ਬਹੁਤ ਗੁਣ ਸਨ। ਇੱਕ ਵਾਰ ਇੱਕ ਵੱਡਾ ਪੜ੍ਹਿਆ ਹੋਇਆ ਪੰਡਤ ਇਨਾਮ ਲੈਣ ਦਾ ਲੋਭ ਕਰਕੇ ਉਹਦੀ ਵਡਿਆਈ ਦਾ ਇੱਕ ਗ੍ਰੰਥ ਬਣਾ ਕੇ ਲੈ ਗਿਆ। ਉਸ ਗ੍ਰੰਥ ਵਿੱਚ ਅਹਿਲਯਾਬਾਈ ਦੀ ਰੱਜ ਕੇ ਵਡਿਆਈ ਕੀਤੀ ਹੋਈ ਸੀ। ਅਹਿਲਯਾ ਬਾਈ ਨੇ ਉਹ ਗ੍ਰੰਥ ਸਾਰਾ ਸੁਣਿਆ ਪਰ ਛੇਕੜ ਇਹ ਗੱਲ ਆਖੀ ਕਿ ਮੈਂ ਇੱਕ ਨਿਮਾਣੀ ਪਾਪਣ ਇਸਤ੍ਰੀ ਹਾਂ ਮੈਂ ਇਸ ਵਡਿਆਈ ਦੇ ਜੋਗ ਨਹੀਂ। ਇੰਨਾਂ ਕੈਹ ਉਸਨੇ ਆਪਣੇ ਵਜ਼ੀਰ ਨੂੰ ਸਦੁਆਇਆ ਅਤੇ ਪੰਡਤ ਨੂੰ ਬਖ਼ਸ਼ੀਸ਼ ਦੇਣ ਦੀ ਥਾਂ ਆਗਯਾ ਦਿੱਤੀ ਕਿ ਇਹ ਗ੍ਰੰਥ ਨਰਬਦਾ ਨਦੀ ਵਿੱਚ ਰੁੜ੍ਹਾ ਦਿਓ॥

ਕਈ ਮੂਰਖ ਇਸਤ੍ਰੀਆਂ ਜਗਤ ਦੇ ਦਿਖਾਵੇ ਲਈ ਆਪਣੇ ਬਿੱਤੋਂ ਬਾਹਰਾ ਗਹਿਣਾ ਕੱਪੜਾ ਪਾਕੇ ਅਤੇ ਹੱਛਾ ਰੂਪ ਬਣਾਕੇ ਬਾਹਰ ਨਿਕਲਦੀਆਂ ਹਨ ਜੋ ਸਾਨੂੰ ਲੋਕ ਧਨ ਵਾਲੀਆਂ ਸਮਝਣ ਵਿਆਹ ਢੰਗ ਵਿੱਚ ਕਈ ਜਨਾਨੀਆਂ ਮੰਗ ਕੇ ਗਹਿਣਾ ਪਾਉਂਦੀਆਂ ਹਨ। ਪਰਾਈ ਚੀਜ਼ ਜੇ ਜਾਂਦੀ ਰਹੇ ਤਾਂ ਪਿੱਛੋਂ ਮਾਲਕ ਨੂੰ ਮੁੱਲ ਭਰਕੇ ਦੇਣ ਲਈ ਭਾਵੇਂ ਕੁੱਲਾ ਬੀ ਵੇਚਣਾ ਪਏ ਪਰ ਬਾਹਰਲਾ ਨਮੂਜ

ਜ਼ਰੂਰ ਰੱਖਣ ਗੀਆਂ। ਸਾਨੂੰ ਚਾਹੀਦਾ ਹੈ ਕਿ ਜੇਹੇ ਹੋਈਏ ਤੇਹੇ ਹੀ ਲੋਕਾਂ ਅੱਗੇ ਬਨੀਏ॥

ਦੋਹਰਾ

ਜਗਤ ਦਿਖਾਵੇ ਵਾਸਤੇ, ਝੂਠੀ ਬਨਤ ਬਣਾਇ।
ਲੋਕੀ ਤਿਸ ਨੂੰ ਹੱਸਦੀ, ਹੱਥ ਨ ਕੁਝ ਬੀ ਆਇ॥

## ( ੧੩ ) ਚੜ੍ਹਦਾ ਅਤੇ ਲਹਿੰਦਾ ॥

ਤੁਹਾਡੇ ਆਲੇ ਦੁਆਲੇ ਹਰ ਵੇਲੇ ਕਈ ਚੀਜ਼ਾਂ ਹੁੰਦੀਆਂ ਹਨ, ਕੋਈ ਤੁਹਾਡੇ ਅੱਗੇ, ਕੋਈ ਤੁਹਾਡੇ ਪਿੱਛੇ, ਕੋਈ ਸੱਜੇ ਹੱਥ, ਕੋਈ ਖੱਬੇ ਹੱਥ। ਜੇ ਤੁਸੀਂ ਆਪਣੀ ਛੋਟੀ ਭੈਣ ਨੂੰ ਆਖਦੀਆਂ ਹੋ, ਬਸਤੇ ਵਿੱਚੋਂ ਪੋਥੀ ਕੱਢ ਲਿਆ, ਤਾਂ ਉਹ ਪੁਛਦੀ ਹੈ, "ਬਸਤਾ ਕਿੱਧਰ ਹੈ?" ਤੁਸੀਂ ਦੱਸੋਗੀਆਂ ਤੇਰੇ ਸੱਜੇ ਪਾਸੇ ਹੈ ਜਾਂ ਖੱਬੇ ਪਾਸੇ, ਅੱਗੇ ਹੈ ਜਾਂ ਪਿੱਛੇ। ਇਸ ਤਰ੍ਹਾਂ ਪਾਸਾ ਦੱਸ ਕੇ ਤੁਸੀਂ ਠੀਕ ਪਤਾ ਦੇ ਦੇਂਦੀਆਂ ਹੋ॥

ਜੇ ਤੁਸੀਂ ਕਿਸੇ ਸਹੇਲੀ ਦੇ ਘਰ ਜਾਂਦੀਆਂ ਹੋਵੋ ਤੇ ਰਾਹ ਦਾ ਪਤਾ ਨ ਲੱਗੇ, ਤਾਂ ਤੁਸੀਂ ਪੁੱਛੋਗੀਆਂ ਜੋ ਫਲਾਨੀ ਦਾ ਘਰ ਕਿੱਧਰ ਹੈ? ਪਤਾ ਦੇਨ ਵਾਲਾ ਤੁਹਾਨੂੰ ਦੱਸੇਗਾ। ਅਗਾਂਹ ਲਗੀਆਂ ਜਾਓ, ਜਾਂ ਪਿਛਾਂਹ ਮੁੜੋ। ਨਾਲ ਇਹ ਵੀ ਦੱਸੇਗਾ

ਜੋ ਫਲਾਨੀ ਥਾਂ ਪਹੁੰਚ ਕੇ ਤੁਸਾਂ ਸੱਜੇ ਯਾਂ ਖੱਬੇ ਮੁੜਨਾ ਹੈ। ਇਸ ਤਰ੍ਹਾਂ ਅਸੀਂ ਪਤਾ ਲਾ ਲੈਂਦੇ ਹਾਂ, ਜੋ ਫਲਾਨੀ ਥਾਂ ਜਾਂ ਚੀਜ ਸਾਥੋਂ ਕਿਹੜੇ ਪਾਸੇ ਹੈ। ਪਰ ਜੇ ਤੁਹਾਨੂੰ ਪੁੱਛਿਆ ਜਾਵੇ, ਜੋ ਤੁਹਾਡਾ ਮਦਰਸਾ ਤੁਹਾਡੇ ਘਰ ਤੋਂ ਕਿੱਧਰ ਹੈ, ਜਾਂ ਪੀਹੜੀ ਚਰਖੇ ਦੇ ਕੇਹੜੇ ਪਾਸੇ ਡੱਠੀ ਹੈ, ਤਾਂ ਇਸ ਗੱਲ ਦਾ ਦੱਸਣਾ ਕੁਝ ਔਖਾ ਹੈ, ਕਿਉਂ ਜੋ ਮਕਾਨ, ਪੀਹੜੀ ਤੇ ਚਰਖੇ ਦਾ ਕੋਈ ਹੱਥ ਮੂੰਹ ਨਹੀਂ ਹੁੰਦਾ। ਲਓ ਅਸੀਂ ਜਾਚ ਦੱਸਦੇ ਹਾਂ॥

ਤੁਸੀਂ ਵੇਖੋ ਸੂਰਜ ਸਵੇਰੇ ਕਿੱਥੋਂ ਨਿਕਲਦਾ ਹੈ? ਭਲਾ ਦੱਸੋ ਖਾਂ ਰੋਜ ਇੱਧਰੋਂ ਹੀ ਨਿਕਲਦਾ ਹੈ, ਜਾਂ ਕਦੀ ਇੱਕ ਪਾਸਿਓਂ ਤੇ ਕਦੀ ਕਿਸੇ ਹੋਰ ਪਾਸਿਓਂ? ਇਹ ਤਾਂ ਵਡੇ ਵੇਲੇ ਸਦਾ ਇਕਸੇ ਪਾਸਿਓਂ ਨਿਕ-ਲਦਾ ਹੈ। ਇਸੇ ਤਰ੍ਹਾਂ ਤ੍ਰਿਕਾਲਾਂ ਵੇਲੇ ਸਦਾ ਡੁਬਦਾ ਵੀ ਇਕਸੇ ਥਾਂ ਹੈ। ਪਰ ਜਿਹੜੇ ਪਾਸਿਓਂ ਚੜ੍ਹਦਾ ਹੈ, ਉਸਦੇ ਠੀਕ ਸਾਹਮਣੇ ਡੁਬਦਾ ਹੈ ਜਿੱਧਰ ਸੂਰਜ ਸਵੇਰੇ ਨਿਕਲਦਾ ਜਾਂ ਚੜ੍ਹਦਾ ਹੈ, ਉਸ ਪਾਸੇ ਨੂੰ ਚੜ੍ਹਦਾ ਆਖੀਦਾ ਹੈ, ਤੇ ਤ੍ਰਿਕਾਲਾਂ ਵੇਲੇ ਜਿੱਧਰ ਡੁਬਦਾ ਜਾਂ ਲਹਿੰਦਾ ਹੈ, ਉਸ ਨੂੰ ਲਹਿੰਦਾ ਆਖੀਦਾ ਹੈ॥

ਵੱਡੇ ਵੇਲੇ ਸੂਰਜ ਵੱਲ ਮੂੰਹ ਕਰਕੇ ਖਲੋਵੋ ਤਾਂ ਤੁਹਾਡੇ ਅਗਲੇ ਪਾਸੇ ਚੜ੍ਹਦਾ ਹੁੰਦਾ ਹੈ, ਤੇ ਪਿਛਲੇ ਪਾਸੇ ਲਹਿੰਦਾ । ਤੁਸੀਂ ਆਪਣਾ ਮੂੰਹ ਭਾਵੇਂ ਕਿਹੜੇ ਪਾਸੇ ਕਰ ਲਓ, ਪਰ ਚੜ੍ਹਦਾ ਉਸੇ ਪਾਸੇ ਦਾ ਨਾਉਂ ਹੈ। ਸੂਰਜ ਸਾਰਾ ਦਿਨ ਟੁਰਦਾ ਦਿਸਦਾ ਹੈ, ਪਰ ਚੜ੍ਹਦਾ ਉਸੇ ਪਾਸੇ ਨੂੰ ਆਖਦੇ ਹਨ, ਜਿੱਥੋਂ ਸਵੇਰੇ ਸੂਰਜ ਚੜ੍ਹਦਾ ਹੈ, ਇਸੇ ਤਰ੍ਹਾਂ ਲਹਿੰਦਾ ਵੀ ਉਹੀ ਪਾਸਾ ਹੈ ਜਿੱਥੇ ਜਾਕੇ ਸੂਰਜ ਤ੍ਰਿਕਾਲਾਂ ਵੇਲੇ ਲਹਿੰਦਾ ਜਾਂ ਛਪਦਾ ਹੈ। ਚੜ੍ਹਦੇ ਨੂੰ ਪੂਰਬ ਵੀ ਆਖਦੇ ਹਨ, ਤੇ ਲਹਿੰਦੇ ਨੂੰ ਪੱਛਮ ॥

ਹੁਣ ਜੇ ਤੁਹਾਡਾ ਮਦਰਸਾ ਤੁਹਾਡੇ ਘਰ ਤੋਂ ਉਸ ਪਾਸੇ ਹੈ ਜਿਧਰੋਂ ਸੂਰਜ ਚੜ੍ਹਦਾ ਹੈ, ਤਾਂ ਕਹਾਂਗੇ ਜੋ ਮਦਰਸਾ ਤੁਹਾਡੇ ਘਰੋਂ ਚੜ੍ਹਦੇ ਵੱਲ ਹੈ । ਜੇ ਸੂਰਜ ਦੇ ਲਹਿੰਦੇ ਪਾਸੇ ਹੈ, ਤਾਂ ਲਹਿੰਦੇ ਵੱਲ ਆਖਾਂਗੇ। ਇਸੇ ਤਰ੍ਹਾਂ ਪੀਹੜੀ ਚਰਖੇ ਆਦਿਕ ਚੀਜ਼ਾਂ ਦਾ ਪਾਸਾ ਦੱਸੀਦਾ ਹੈ ॥

## (੧੯) ਭਲੀਆਂ ਮੱਤਾਂ ॥

ਸੂਰਜ ਚੜ੍ਹਨੋਂ ਪਹਿਲੇ ਉਠੀਏ,
ਨਾਮ ਸਾਈਂ ਦਾ ਲਈਏ ॥

ਮਾਤਾ ਦਾਦੀ ਚਾਚੀ ਭਾਬੀ,
ਨਮਸਕਾਰ ਚਾ ਕਹੀਏ ॥
ਬਾਹਰੋਂ ਹੋਕੇ ਮੂੰਹ ਹੱਥ ਧੋਕੇ,
ਨਾਲ ਦੁਭੈਣਾਂ ਰਲੀਏ ॥
ਮਾਤਾ ਜੀ ਥੋਂ ਆਗਜ਼ਾ ਲੈਕੇ,
ਪਾਠਸ਼ਾਲਾ ਨੂੰ ਚਲੀਏ ॥
ਸੀਸ ਨਵਾ ਉਸਤਾਦਨੀਨੂੰ ਫਿਰ,
ਕੰਮ ਵਿੱਚ ਲੱਗ ਜਾਈਏ ॥
ਲਿਖੀਏ ਪੜ੍ਹੀਏ ਕਰੀਏ ਲੇਖਾ,
ਸੀਉਣ ਵੱਲ ਮਨ ਲਾਈਏ ॥
ਗੁਲੂਬੰਦ ਅਰ ਮੌਜੇ ਉਣੀਏ,
ਨਾਲੇ ਖੂਬ ਬਨਾਈਏ ॥
ਭਾਜੀ ਦਾਲ ਚੜ੍ਹਾਈਏ ਆਪੇ,
ਰੋਟੀ ਆਪ ਪਕਾਈਏ ॥
ਚੌਂਕਾਂ ਭਾਂਡਾ ਸਾਫ ਰੱਖੀਏ,
ਛੋਟੇ ਬਾਲ ਖਿਡਾਈਏ ॥
ਮਾਂ, ਭਰਜਾਈ, ਭੈਣ ਵੱਡੀ ਨੂੰ,
ਆਦਰ ਨਾਲ ਬੁਲਾਈਏ ॥
ਘਰ ਵਿੱਚ ਭੰਡੀ ਕਦੇ ਨ ਪਾਈਏ,
ਝਗੜੇ ਵਿੱਚ ਨ ਆਈਏ ॥
ਰੁੱਖਾ ਸੁਖਾ ਜੋ ਕੁਝ ਲੱਭੇ,

ਨਾਲ ਖੁਸ਼ੀ ਦੇ ਖਾਈਏ ॥
ਗੱਲਾਂ ਸੱਭੇ ਸਿੱਖ ਚੰਗੀਆਂ,
ਮਾੜੀ ਵੱਲ ਨ ਜਾਈਏ ॥
ਭੈੜੀਆਂ ਕੁੜੀਆਂ ਨਾਲ ਨ ਟੁਰੀਏ,
ਕਦੀ ਸਹੇਲ ਨ ਪਾਈਏ ॥
ਮੰਦੇ ਗਾਉਣ ਮੂਲ ਨ ਗਵੀਏਂ,
ਚੰਗੇ ਭਜਨ ਸੁਨਾਈਏ ॥
ਉੱਚੀ ਅੱਖ ਕਦੇ ਨਾ ਕਰੀਏ,
ਸ਼ਰਮ ਹਯਾ ਵਿਖਾਈਏ ॥
ਕੰਮ ਕਾਜ ਵਿੱਚ ਲੱਗੀ ਰਹੀਏ,
ਵੇਹਲੇ ਦਿਨ ਨ ਗੁਆਈਏ ॥
ਚਰਖਾ ਪੂਣੀ ਹੋਰ ਕਸੀਦਾ,
ਚੰਗੀ ਕਾਰ ਕਮਾਈਏ ॥

## (੧੫) ਬਘਿਆੜ ਅਤੇ ਮੇਢਿਆਂ ਦੀ ਕਹਾਣੀ ॥

ਇੱਕ ਵਾਰੀ ਬਘਿਆੜ ਨੇ ਮੇਢਿਆਂ ਵੱਲ ਇੱਕ ਹਲਕਾਰਾ ਭੇਜਿਆ, ਜੋ ਅੱਗੇ ਨੂੰ ਸਾਡੇ ਵਿੱਚ ਸੁਲ੍ਹਾ ਹੋ ਜਾਏ ਅਤੇ ਇਹ ਆਖਿਆ ਜੋ ਅਸੀਂ ਕਿਉਂ ਆਪੋ ਵਿੱਚ ਸਦਾ ਲੜਾਈ ਕਰੀਏ, ਓਹ ਭੈੜੇ

ਕੁੱਤੇ ਇਸ ਲੜਾਈ ਦਾ ਮੁੱਢ ਹਨ, ਕਿਉਂ ਜੋ ਉਹ ਸਦਾ ਸਾਨੂੰ ਭੌਂਕਦੇ ਅਤੇ ਲੜਾਉਂਦੇ ਰਹਿੰਦੇ ਹਨ, ਜੇ ਉਨ੍ਹਾਂ ਨੂੰ ਕੱਢ ਦਿਓ ਤਾਂ ਸਾਡੀ ਸੁਲ੍ਹਾ ਵਿੱਚ ਫੇਰ ਕੋਈ ਅਟਕਾ ਨਹੀਂ ਹੈ ॥

ਉਨ੍ਹਾਂ ਮੂਰਖਾਂ ਮੇਢਿਆਂ ਨੇ ਇਹ ਗੱਲ ਮੰਨ ਲਈ ਅਤੇ ਕੁੱਤਿਆਂ ਨੂੰ ਜੇਹੜੇ ਉਨ੍ਹਾਂ ਦੇ ਪਹਿਰੇ ਦਾਰ ਅਤੇ ਰਾਖੇ ਸਨ ਕੱਢ ਦਿੱਤਾ ਅਤੇ ਫੇਰ ਆਪ ਛੇਤੀ ਨਾਲ ਹੀ ਬਘਿਆੜਾਂ ਦਾ ਸ਼ਕਾਰ ਬਣ ਗਏ ॥

## (੧੬) ਕ੍ਰੋਧ ॥

ਕ੍ਰੋਧ ਜਾਂ ਗੁੱਸਾ ਬੁਰੀ ਬਲਾ ਹੈ । ਕ੍ਰੋਧੀ ਆਦਮੀ ਬੁਰੇ ਅਤੇ ਭਲੇ ਕੰਮਾਂ ਨੂੰ ਨਹੀਂ ਸਮਝ ਸਕਦਾ। ਜੋ ਉਸ ਵੇਲੇ ਮਨ ਵਿੱਚ ਆਵੇ ਕਰ ਬੈਂਹਦਾ ਹੈ, ਚਾਹੇ ਕਿੰਨਾ ਹੀ ਜਾਨ ਹੋਵੇ। ਕ੍ਰੋਧ ਨਾਲ ਮਨੁੱਖ ਅੰਨ੍ਹਾਂ ਹੋ ਜਾਂਦਾ ਹੈ। ਧੀਰਜ ਛੱਡ ਦੇਂਦਾ ਹੈ ਅਤੇ ਆਪਣੇ ਪਰਾਏ ਨੂੰ ਨਹੀਂ ਵੇਖ ਸੱਕਦਾ। ਕ੍ਰੋਧ ਕਰਨ ਵਾਲੀ ਕੁੜੀ ਯਾ ਤੀਵੀਂ ਦੀ ਕੋਈ ਸਹੇਲੀ ਬੀ ਨਹੀਂ ਬਣਦੀ ਅਤੇ ਕੋਈ ਉਹਦੇ ਕੋਲ ਜਾਕੇ ਗੱਲ ਬੀ ਨਹੀਂ ਕਰਨੀ ਚਾਹੁੰਦੀ, ਸਭ ਉਸ ਤੋਂ ਐਉਂ ਡਰਦੇ ਹਨ ਜਿੱਕੁਰ ਕੋਈ ਹਊਆ ਹੁੰਦਾ ਹੈ । ਗੁੱਸੇ ਨਾਲ ਭਰੇ ਹੋਏ ਮਰਦ

ਯਾ ਤ੍ਰੀਮਤ ਦਾ ਮੂੰਹ ਬੀ ਲੋਕ ਨਹੀਂ ਵੇਖਣਾ ਚਾਹੁੰਦੇ॥

ਕਹਿੰਦੇ ਹਨ ਕਿ ਕਿਸੇ ਆਦਮੀ ਨੂੰ ਤਾਪ ਚੜ੍ਹਿਆ। ਲੋਕਾਂ ਨੇ ਉਸਨੂੰ ਕਿਹਾ ਕਿ ਫ਼ਲਾਨੇ ਮਹੱਲੇ ਇੱਕ ਧਨੀ ਰਹਿੰਦਾ ਹੈ ਉਸ ਕੋਲ ਇੱਕ ਸ਼ਰਬਤ ਹੈ ਜਿਸ ਦੇ ਪੀਤਿਆਂ ਤਾਪ ਲੈਹ ਜਾਂਦਾ ਹੈ। ਇਹ ਸੁਣ ਰੋਗੀ ਉਸ ਮਹੱਲੇ ਗਇਆ, ਜਾਕੇ ਕੀ ਵੇਖਦਾ ਹੈ, ਕਿ ਉਹ ਧਨੀ ਕ੍ਰੋਧ ਵਿੱਚ ਆਇਆ ਹੋਇਆ ਹੈ, ਅੱਖਾਂ ਲਾਲ ਹੋਈਆਂ ਹੋਈਆਂ ਹਨ ਅਤੇ ਮੂੰਹ ਵਿੱਚੋਂ ਝੱਗ ਪਈ ਵਗਦੀ ਹੈ, ਤੇ ਜੋ ਮੂੰਹ ਆਉਂਦਾ ਹੈ ਪਿਆ ਬਕਦਾ ਹੈ। ਇਹ ਹਾਲ ਵੇਖ ਉਹ ਵਿਚਾਰਾ ਪਿਛਲੇ ਪੈਰੀਂ ਮੁੜਿਆ ਅਤੇ ਆਖਣ ਲੱਗਾ ਪਈ ਜਿਸ ਦਾ ਦਰਸ਼ਨ ਕਰਨ ਨਾਲ ਚੰਗੇ ਭਲੇ ਨੂੰ ਤਾਪ ਚੜ੍ਹ ਜਾਵੇ ਉਸਦਾ ਦਾਰੂ ਬਿਮਾਰ ਨੂੰ ਕੀ ਗੁਣ ਕਰੇਗਾ ?

ਕ੍ਰੋਧੀ ਦੇ ਹੱਥੋਂ ਮਿਠਿਆਈ ਖਾਣ ਨਾਲੋਂ ਹਸਮੁਖ ਦੇ ਹੱਥੋਂ ਤੁੱਮਾਂ ਖਾਣਾ ਹੱਛਾ ਹੈ। ਗੁੱਸੇ ਵਿੱਚ ਆਕੇ ਕਈਆਂ ਨੇ ਵਿਹੁ ਖਾਕੇ ਪ੍ਰਾਣ ਦੇ ਦਿੱਤੇ ਯਾ ਘਰ ਬਾਰ ਨੂੰ ਅੱਗ ਲਾ ਫੂਕ ਦਿੱਤਾ ਯਾ ਆਪਣੇ ਸਰਬੰਧੀਆਂ ਜਾਂ ਮਿੱਤ੍ਰਾਂ ਨਾਲ ਲੜਾਈ ਕਰਕੇ ਦੁਖ ਪਾਇਆ। ਕ੍ਰੋਧ ਸੱਜਣਾਂ ਨੂੰ ਵੀ ਵੈਰੀ ਬਣਾ ਦੇਂਦਾ ਹੈ

ਜਾਂ ਕ੍ਰੋਧ ਆਵੇ ਤਾਂ ਕਿਸੇ ਹੋਰ ਪਾਸੇ ਧਜਾਨ ਕਰਨਾ ਚਾਹੀਦਾ ਹੈ ਜਿਸ ਥੋਂ ਉਹ ਟਲ ਜਾਵੇ। ਕ੍ਰੋਧ ਵੱਡਾ ਚੰਡਾਲ ਹੈ,ਇਸ ਨੂੰ ਨੇੜੇ ਨਹੀਂ ਢੁੱਕਣ ਦੇਣਾ ਚਾਹੀਦਾ॥

ਦੋਹਰਾ॥

ਕ੍ਰੋਧ ਕਦੇ ਬੀ ਨਾ ਕਰੋ, ਕ੍ਰੋਧ ਬੜਾ ਚੰਡਾਲ।
ਕ੍ਰੋਧ ਵੱਸ ਜੋ ਆਦਮੀ, ਤਿਸਦਾ ਮੰਦਾ ਹਾਲ॥

## (੧੭) ਰੋਟੀ॥ ੨॥

ਵੀਰੋ ਦੀ ਬੇਬੇ ਜਦੋਂ ਦੀ ਪੇਕੇ ਗਈ ਹੋਈ ਸੀ ਕਦੀ ਕਦੀ ਉਸਦੀ ਦਾਦੀ ਕੁਛ ਰਿੰਨ੍ਹ ਪਕਾ ਲੈਂਦੀ ਪਰ ਅਕਸਰ ਉਸਦਾ ਪਿਉ ਬਜਾਰੋਂ ਪੱਕੀ ਪਕਾਈ ਵਸਤ ਲੈ ਆਉਂਦਾ ਸੀ। ਪਰ ਜਦ ਉਸਦੀ ਦਾਦੀ ਨੇ ਉਸ ਦੇ ਪਿਉ ਨੂੰ ਸਮਝਾਇਆ ਜੋ ਵੀਰੋ ਨੂੰ ਰਸੋਈ ਦੀ ਜਾਚ ਸਿੱਖਣੀ ਲੋੜੀਦੀ ਹੈ ਅਰ ਉਸਦੇ ਪਿਉ ਨੇ ਬੀ ਮੰਨ ਲਿਆ ਤਾਂ ਵੀਰੋ ਨੂੰ ਬੜਾ ਚਾ ਚੜ੍ਹਿਆ। ਉਸ ਨੇ ਕਿਸੇ ਪੋਥੀ ਵਿੱਚ ਇੱਕ ਪ੍ਰਸਤਾਵ ਪੜ੍ਹਿਆ ਸੀ ਜੋ ਕੁੜੀਆਂ ਨੂੰ ਰਿੰਨ੍ਹਣ ਪਕਾਣ ਦੀ ਜਾਚ ਅਵੱਸੋਂ ਸਿੱਖਣੀ ਚਾਹੀਦੀ ਹੈ। ਨਾਲੇ ਆਪਣੀ ਉਸਤਾਦਣੀ ਕੋਲੋਂ ਬੀ ਬਹੁਤ ਕੁਝ ਸੁਣਿਆ ਹੋਯਾ ਸੀ। ਸੋ ਆਪਣੀ ਦਾਦੀ ਨੂੰ ਕਹਿਣ ਲੱਗੀ:—

ਵੀਰੋ—ਮਾਂ ਜੀ ਅੱਜ ਮੈਂ ਰੋਟੀ ਪਕਾਵਾਂਗੀ ॥

ਦਾਦੀ--ਛਾਲ ਮਾਰ ਕੇ ਕੋਠੇ ਤੇ ਨਹੀਂ ਚੜ੍ਹੀਦਾ, ਪੌੜੀਓ ਪੌੜੀ ਚੜ੍ਹੀਦਾ ਹੈ। ਇੱਕੋ ਵਾਰੀ ਰੋਟੀ ਪਕਾਣ ਦੀ ਜਾਚ ਨਹੀਂ ਆਉਂਦੀ, ਪਹਿਲੇ ਮੇਰੇ ਨਾਲ ਉਤਲੀ ਆਹਰ੍ਹਤ ਕਰਿਆ ਕਰ, ਨਾਲੇ ਧਿਆਨ ਰੱਖਿਆ ਕਰ ਕਿ ਮੈਂ ਕਿੱਕੁਰ ਰੋਟੀ ਪਕਾਂਦੀ ਹਾਂ । ਇਸ ਤਰ੍ਹਾਂ ਕੀਤਿਆਂ ਸਹਿਜੇ ਸਹਿਜੇ ਜਾਚ ਆ ਜਾਵੇਗੀ। ਜਾਹ ਭਲਾ ਅੱਜ ਬੱਲਣਿਓਂ ਆਟਾ ਤੇ ਕੱਢ ਲਿਆ ਖਾਂ ॥

ਵੀਰੋ--ਦੌੜੀ ਦੌੜੀ ਗਈ, ਬੱਲਣਾ ਪਰਾਤ ਤੇ ਓੁਕ ਲੁੱਦਿਆ, ਚੋਖਾ ਆਟਾ ਡੁੱਲ੍ਹ ਗਿਆ ਅਰ ਪਰਾਤ ਬੀ ਭਰ ਗਈ । ਆਟਾ ਲੈਕੇ ਦਾਦੀ ਕੋਲ ਆਈ ॥

ਦਾਦੀ—ਐਨਾ ਆਟਾ ਇਕੱਠਾ ਕਿਉਂ ਕੱਢ ਲਿਆਈਂ ਹੈਂ, ਐਨਾਂ ਕਿਸ ਖਾਣਾ ਹੈ ? ਇਹ ਤੇ ਕੋਈ ਚਾਰ ਡੰਗਾਂ ਦਾ ਹੈ, ਅਸੀਂ ਤੇ ਸੁੱਖ ਨਾਲ ਘਰ ਦੇ ਚਾਰ ਜੀ ਹਾਂ, ਤੇਰਾ ਪਿਉ ਮੈਂ, ਤੂੰ ਤੇ ਤੇਰਾ ਨਿੱਕਾ ਭਰਾ, ਸਾਨੂੰ ਤੇ ਤ੍ਰੈਕੁ ਪਾ ਬੀ ਬੜਾ ਹੈ ॥

ਵੀਰੋ ਗਈ ਤੇ ਐਤਕੀ ਸਾਰਾ ਉਲੱਦ ਕੇ ਕੋਈ ਪਾ ਕੁ ਲੈ ਆਈ॥

ਦਾਦੀ—"ਇੱਕੇ ਤਾਂ ਸੋਕਾ, ਇੱਕੇ ਡੋਬਾ" ਇੱਕੇ ਪਰਾਤ ਭਰ ਆਂਦੀ, ਇੱਕੇ ਪਾ ਕੁ ਲੈ ਆਈ ਹੈਂ॥

ਵੀਰੋ—ਮਾਂ ਜੀ ਮੈਂ ਕੀ ਕਰਾਂ? ਮੈਨੂੰ ਪਤਾ ਨਹੀਂ ਲੱਗਦਾ॥

ਦਾਦੀ—ਜਾਹ ਪਾ ਦੀ ਕਟੋਰੀ ਓਥੇ ਹੀ ਬੱਲਨੇ ਕੋਲ ਪਈ ਹੋਈ ਹੈ, ਤੂੰ ਕਟੋਰੀਆਂ ਮਿਣਕੇ ਲੈ॥

ਵੀਰੋ--ਐਤਕੀ ਮਿਣ ਕੇ ਲੈ ਆਈ ਪਰ ਲੁੱਦਣ ਪਾਣ ਨਾਲ ਆਟਾ ਬੀ ਡੁੱਲ੍ਹਿਆ, ਹੱਥ ਭੀ ਭਰ ਗਏ ਅਰ ਜਰਾ ਮਾਸਾ ਕੱਪੜਿਆਂ ਨੂੰ ਬੀ ਲੱਗ ਗਿਆ॥

ਦਾਦੀ—ਇਸ ਤਰ੍ਹਾਂ ਕੰਮ ਨਹੀਂ ਕਰੀਦਾ ਕਿ ਜਰੂਰ ਲੋਕਾਂ ਨੂੰ ਮਲੂਮ ਹੋਵੇ ਕਿ ਵੀਰੋ ਆਟਾ ਸਾਂਭ ਕੇ ਯਾ ਗੁੰਨ੍ਹਕੇ ਆਈ ਹੈ, ਨਾਲੇ ਕੱਪੜੇ ਤੇ ਹੱਥ ਪੈਰ ਬੀ ਭਰ ਘੱਤਣ। ਜੋ ਅਜਿਹਾ ਕੰਮ ਕਰਦੀਆਂ ਹਨ ਉਨ੍ਹਾਂ ਨੂੰ ਦੂਜੀਆਂ ਹਾਸੇ ਨਾਲ ਕਾਮੀਆਂ ਸੱਦਦੀਆਂ ਹਨ ਕੰਮ ਐਸਾ ਕਰੀਏ ਜੋ ਕਿਸੇ ਨੂੰ ਜਾਪੇ ਬੀ ਨਾ ਤੇ ਹੋ ਬੀ ਜਾਵੇ॥

ਵੀਟੋ--ਦੋ ਗੱਲਾਂ ਤੇ ਨਹੀਂ ਹੋ ਸੱਕਦੀਆਂ । ਕੰਮ ਬੀ ਕਰੀਏ ਨਾਲੇ ਜਾਪੇ ਬੀ ਨਾਂ ਤੇ ਹੋ ਵੀ ਜਾਵੇ ॥

ਦਾਦੀ--ਅਸਲੀ ਕੰਮ ਕਰਨ ਵਾਲੀਆਂ ਤਾਂ ਇਵੇਂ ਹੀ ਕਰਦੀਆਂ ਹਨ । ਖਾਸ ਕਰਕੇ ਰਸੋਈ ਦਾ ਕੰਮ ਕਰਨ ਵਾਲੀ, ਜੋ ਆਪ ਸੁਥਰੀ ਰਹਿੰਦੀ ਹੈ, ਧੀਰਜ ਤੇ ਠਰ੍ਹਾ ਨਾਲ ਕੰਮ ਕਰਦੀ ਹੈ, ਨਾ ਤੇ ਡੰਡ ਪਾਉਂਦੀ ਹੈ, ਨਾ ਹੀ ਲੋਕਾਂ ਨੂੰ ਦਿਖਾਲਦੀ ਹੈ । ਜੋ ਡੰਡ ਪਾਕੇ ਕੰਮ ਕਰਨ ਉਨ੍ਹਾਂ ਨੂੰ ਲੋਕੀ ਆਖਦੇ ਹਨ "ਢਾਈ ਪਾ ਖਿਚੜੀ ਚੁਬਾਰੇ ਚੜ੍ਹ ਰਸੋਈ" ਅਰ ਵਖਾਲੇ ਵਾਲੀ ਨੂੰ, ਜੋ ਕਰੇ ਥੋਹੜਾ ਤੇ ਵਿਖਾਏ ਬਹੁਤਾ,ਆਖਦੇਹਨ "ਉੱਲਰ ਬਾਂਹ ਸੁਲੱਖਣੀ, ਵਿੱਚੋਂ ਪੱਛੀ ਸੱਖਣੀ" ॥

## (੧੯) ਉੱਤਰ ਅਤੇ ਦੱਖਣ ॥

ਤੁਸੀਂ ਜਾਨਦੀਆਂ ਹੋ,ਜਿੱਧਰੋਂ ਸੂਰਜ ਚੜ੍ਹਦਾ ਹੈ, ਉਸੇ ਪਾਸੇ ਦਾ ਨਾਉਂ ਚੜ੍ਹਦਾ ਤੇ ਜਿੱਧਰ ਲਹਿੰਦਾ

ਹੈ, ਉਸਦਾ ਨਾਉਂ ਲਹਿੰਦਾ। ਇਹ ਦੋ ਪਾਸੇ ਹੋਏ, ਬਾਕੀ ਦੋ ਪਾਸੇ ਹੋਰ ਰਹੇ॥

ਇੱਕ ਕੋਠੇ ਦੀਆਂ ਚਾਰ ਕੰਧਾਂ ਹੁੰਦੀਆਂ ਹਨ। ਜੇ ਇੱਕ ਕੰਧ ਠੀਕ ਚੜ੍ਹਦੇ ਵੱਲ ਹੋਵੇ ਤਾਂ ਉਸਤੋਂ ਸਾਮ੍ਹਣੀ ਲਹਿੰਦੇ ਵੱਲ ਹੋਵੇਗੀ। ਦੱਸੋ ਖਾਂ ਬਾਕੀ ਦੀਆਂ ਦੋ ਕੰਧਾਂ ਕਿਹੜੇ ਕਿਹੜੇ ਪਾਸੇ ਹੋਈਆਂ ? ਚੜ੍ਹਦੇ ਪਾਸੇ ਵੱਲ ਮੂੰਹ ਕਰੋ, ਤਾਂ ਉਹਨਾਂ ਦੋਹਾਂ ਵਿਚੋਂ ਇੱਕ ਖੱਬੇ ਹੱਥ ਹੋਵੇਗੀ ਤੇ ਦੂਜੀ ਸੱਜੇ। ਤੁਹਾ ੇ ਖੱਬੇ ਵੱਲ ਉੱਤਰ ਦਾ ਪਾਸਾ ਹੈ, ਉਸ ਪਾਸੇ ਦੀ ਕੰਧ ਨੂੰ ਉੱਤਰ ਵੱਲ ਦੀ ਕੰਧ ਆਖਣਗੇ, ਤੇ ਸੱਜੇ ਵੱਲ ਦੱਖਣ ਦਾ ਪਾਸਾ, ਤੇ ਉਸ ਪਾਸੇ ਦੀ ਕੰਧ ਨੂੰ ਦੱਖਣ ਵੱਲ ਦੀ ਕੰਧ ਆਖਦੇ ਹਨ॥

ਇਹ ਤਾਂ ਚਾਰ ਪਾਸੇ ਹੋਏ। ਚੜ੍ਹਦਾ, ਲਹਿੰਦਾ, ਉੱਤਰ, ਦੱਖਣ। ਜੇ ਤੁਸੀਂ ਵੇਖੋ ਕਿ ਤੁਹਾਡੇ ਮਦਰਸੇ ਦੇ ਚੜ੍ਹਦੇ, ਉੱਤਰ, ਲਹਿੰਦੇ, ਤੇ ਦੱਖਣ ਵੱਲ ਕੀ ਕੀ ਹੇ ਤਾਂ ਮਦਰਸੇ ਦੀਆਂ ਠੀਕ ਹੱਦਾਂ ਦਾ ਪਤਾ ਲੱਗ ਜਾਏਗਾ। ਇਸੇ ਤਰਾਂ ਹੋਰਨਾਂ ਮਕਾਨਾਂ ਦੀਆਂ, ਜ਼ਮੀਨਾਂ ਦੀਆਂ, ਸਾਰੇ ਪਿੰਡਾਂ ਦੀਆਂ, ਸ਼ਹਿਰਾਂ ਆਦਿਕਾਂ ਦੀਆਂ ਚਵ੍ਹੀਂ ਪਾਸੀਂ ਹੱਦਾਂ ਹੁੰਦੀਆਂ ਹਨ, ਜਿਨ੍ਹਾਂ ਦੇ ਜਾਨਣ ਨਾਲ ਠੀਕ ਠੀਕ ਪਤਾ ਲੱਗ ਜਾਂਦਾ ਹੈ ਜੋ ਉਹ ਮਕਾਨ ਆਦਿਕ ਕਿੱਥੇ ਹਨ॥

ਆਪਣੇ ਘਰ ਤੇ ਪਿੰਡ ਜਾਂ ਸ਼ਹਿਰ ਵਿੱਚ ਤਾਂ ਸਦਾ ਪਤਾ ਰਹਿੰਦਾ ਹੈ ਜੋ ਚੜ੍ਹਦਾ ਕਿਹੜੇ ਪਾਸੇ ਹੈ, ਉੱਤਰ ਕਿਹੜੇ ਪਾਸੇ। ਪਰ ਜੇ ਕਿਸੇ ਨਵੇਂ ਥਾਂ ਜਾਈਏ ਤਾਂ ਕਿਸ ਤਰ੍ਹਾਂ ਪਤਾ ਲਾਈਏ ਜੋ ਚੜ੍ਹਦਾ ਆਦਿਕ ਕਿੱਧਰ ਹਨ ? ਅਸੀਂ ਆਪਣਾ ਮੂੰਹ ਕਦੀ ਕਿਸੇ ਪਾਸੇ ਕਰ ਦੇਂਦੇ ਹਾਂ ਤੇ ਕਦੀ ਕਿਸੇ ਪਾਸੇ, ਅਤੇ ਸੂਰਜ ਵੀ ਟੁਰਦਾ ਦਿਸਦਾ ਹੈ। ਪਰ ਚੜ੍ਹਦਾ ਆਦਿਕ ਚਾਰੇ ਪਾਸੇ ਸਦਾ ਆਪੋ ਆਪਣੀ ਥਾਂ ਰਹਿੰਦੇ ਹਨ। ਜਿੱਧਰੋਂ ਸੂਰਜ ਨਿਕਲਦਾ ਹੈ ਉੱਧਰ ਮੂੰਹ ਕਰੋ ਤਾਂ ਤੁਹਾਡੇ ਅੱਗੇ ਚੜ੍ਹਦਾ ਹੈ, ਪਿੱਠ ਵੱਲ ਲਹਿੰਦਾ, ਸੱਜੇ ਹੱਥ ਦੱਖਣ ਅਤੇ ਖੱਬੇ ਹੱਥ ਉੱਤਰ। ਉੱਤਰ ਵਾਲੇ ਪਾਸੇ ਨੂੰ ਪਹਾੜ ਬੀ ਆਖਦੇ ਹਨ ਕਿਉਂ ਜੋ ਉਸ ਪਾਸੇ ਪਹਾੜ ਬਹੁਤ ਹਨ ॥

## ( ੧੯ ) ਅੰਬ ॥

ਪੱਕੇ ਅੰਬ ਤੁਸਾਂ ਜ਼ਰੂਰ ਚੂਪੇ ਹੋਣਗੇ, ਉਨ੍ਹਾਂ ਦਾ ਕਿਹਾ ਸੁਆਦ ਹੁੰਦਾ ਹੈ ? ਇਹ ਬੜਾ ਅਚਰਜ ਮੇਵਾ ਹੈ। ਜਿਹਾ ਬੁੱਢਿਆਂ ਅਤੇ ਜੁਆਨਾਂ ਨੂੰ ਭਾਉਂਦਾ ਹੈ ਤਿਹਾ ਬਾਲਾਂ ਨੂੰ ਬੀ ਪਿਆਰਾ ਹੈ। ਦੁੱਧ ਚੁੰਘਦੇ ਬਾਲ ਨੂੰ ਬੀ ਰਤੀ ਜਿੰਨੀ ਅੰਬ ਦੀ ਰਸ ਚਟਾ ਦਿਓ, ਫੇਰ ਪਿੱਛਾ ਨਹੀਂ ਛੱਡਦਾ, ਅੰਬ ਨੂੰ ਵੇਖਦਿਆਂ ਹੀ ਹੱਥ ਅੱਡਦਾ ਹੈ ॥

ਕੱਚਿਆਂ ਅੰਬਾਂ ਦੀ ਚਟਨੀ ਕਰਦੇ ਹਨ, ਅਚਾਰ ਪਾਂਦੇ ਹਨ । ਕਿਹੜਾ ਘਰ ਹੈ ਜਿਸ ਵਿੱਚ ਇੱਕ ਦੋ ਭਾਂਡੇ ਅੰਬਾਂ ਦੇ ਅਚਾਰ ਦੇ ਨਹੀਂ ਹੁੰਦੇ। ਅਮੀਰ ਲੋਕ ਅੰਬਾਂ ਦਾ ਮੁਰੱਬਾ ਪਾਂਦੇ ਹਨ। ਜਿਨ੍ਹੀਂ ਥਾਈਂ ਅੰਬ ਬਹੁਤ ਹੁੰਦੇ ਹਨ ਉੱਥੇ ਮਣਾਂ ਮੂੰਹੀਂ ਸੁਕਾਕੇ ਅੰਬਚੂਰ ਬਣਾ ਰੱਖਦੇ ਹਨ, ਓਥੋਂ ਹੋਰਨੀਂ ਥਾਈਂ ਵਿਕਣ ਲਈ ਜਾਂਦਾ ਹੈ। ਅੰਬ ਦੀ ਲੱਕੜ ਬਹੁਤ ਪੱਕੀ ਨਹੀਂ ਹੁੰਦੀ, ਪਰ ਸਾਫ਼ ਅਤੇ ਹੌਲੀ ਹੁੰਦੀ ਹੈ। ਲਿਖਣ ਵਾਲੀਆਂ ਪੱਟੀਆਂ ਇਸਦੀਆਂ ਬਹੁਤ ਚੰਗੀਆਂ ਬਣਦੀਆਂ ਹਨ। ਜੇਕਰ ਲੱਕੜ ਪੱਕੀ ਅਤੇ ਬਹੁਤਿਆਂ ਗੁਣਾਂ ਵਾਲੀ ਹੁੰਦੀ ਤਾਂ ਲੋਕ ਵੱਢ ਲੈਂਦੇ, ਫੇਰ ਅੰਬਾਂ ਦਾ ਫਲ ਕਿੱਥੋਂ ਲੱਭਦਾ ? ਅੰਬਦੀ ਛਾਂ ਬੜੀ ਸੰਘਣੀ ਹੁੰਦੀ ਹੈ॥

ਅੰਬਾਂ ਦੇ ਬੂਟੇ ਚੇਤ੍ਰ ਵਿਸਾਖ ਵਿੱਚ ਮੌਲਦੇ ਹਨ। ਬੂਰ ਨਾਲ ਲੱਦ ਘੱਤੀਦੇ ਹਨ। ਬੂਰ ਝੜ ਜਾਂਦਾ ਹੈ ਤਾਂ ਨਿੱਕੀਆਂ ਨਿੱਕੀਆਂ ਅੰਬੀਆਂ ਦਿੱਸਣ ਲੱਗ ਪੈਂਦੀਆਂ ਹਨ। ਜਿਉਂ ਜਿਉਂ ਫਲ ਵੱਡੇ ਹੁੰਦੇ ਹਨ ਤੋਤੇ ਇਨ੍ਹਾਂ ਤੇ ਟੁੱਟ ਕੇ ਆ ਪੈਂਦੇ ਹਨ। ਗਾਲ੍ਹੜ ਬੀ ਅੰਬਾਂ ਨੂੰ ਬਹੁਤ ਖਾਂਦੇ ਹਨ । ਰਾਖਾ ਗੁਲੇਲ ਲੈਕੇ ਖਲੋਤਾ ਰਹਿੰਦਾ ਹੈ॥

ਇਹ ਬਲਾਵਾਂ ਫਲ ਦਾ ਨੁਕਸਾਨ ਤਾਂ ਕਰਦੀਆਂ ਹਨ, ਪਰ ਰਾਖਾ ਕਿਧਰੇ ਅਜੇਹੀ ਗੁਲੇਲ ਨਾ ਮਾਰ ਦੇਵੇ ਜੋ ਕਿਸੇ ਤੋਤੇ ਵਿਚਾਰੇ ਦਾ ਖੰਭ ਟੁੱਟ ਜਾਏ, ਜਾਂ ਗਾਲ੍ਹੜ ਦੀ ਟੰਗ ਭੱਜ ਜਾਏ ।

ਕੋਇਲ ਦਾ ਤੇ ਅੰਬ ਦਾ ਸਾਥ ਹੈ। ਅੰਬਾਂ ਨੇ ਰੰਗ ਕੱਢਿਆ ਤੇ ਕੋਇਲ ਬੀ ਆਈ। ਬਰਸਾਤ ਦੀ ਰੁੱਤ ਵਿੱਚ ਕੋਇਲ ਦੀ ਅਵਾਜ ਦੂਰੋਂ ਕਿਹੀ ਹੱਛੀ ਲੱਗਦੀ ਹੈ। ਅੰਬ ਹੋ ਚੁਕਦੇ ਹਨ ਤਾਂ ਕੋਇਲ ਹੋਰਨਾਂ ਦੇਸਾਂ ਨੂੰ ਲਗੀ ਜਾਂਦੀ ਹੈ। ਅੰਬਾਂ ਨੂੰ ਫਲ ਅਵੱਸੋਂ ਬਹੁਤ ਪੈਂਦਾ ਹੈ। ਹਨੇਰੀ ਆਉਂਦੀ ਹੈ ਤਾਂ ਏਨੇ ਅੰਬ ਝੜਦੇ ਹਨ ਜੋ ਬੂਟਿਆਂ ਦੇ ਹਿਠਾਂ ਦੀ ਸਾਰੀ ਜਮੀਨ ਕੱਜੀ ਜਾਂਦੀ ਹੈ, ਫੇਰ ਬੀ ਅੰਬਾਂ ਨਾਲ ਰੁੱਖ ਲੱਦੇ ਰਹਿੰਦੇ ਹਨ॥

ਇੱਕ ਵਰ੍ਹੇ ਅੰਬ ਐਨੇਂ ਫਲਦੇ ਹਨ, ਜੋ ਅੰਬਾਂ ਦਾ ਸਾਂਭਣਾਂ ਔਖਾ ਹੋ ਜਾਂਦਾ ਹੈ। ਦੂਜੇ ਵਰ੍ਹੇ ਅੰਬ ਬਹੁਤ ਹੀ ਘੱਟ ਲੱਗਦੇ ਹਨ। ਕੇਈ ਬੂਟੇ ਇੱਕ ਵਰ੍ਹਾ ਫਲਦੇ ਹਨ, ਦੂਜੇ ਵਰ੍ਹੇ ਉੱਕਾ ਫਲਦੇ ਹੀ ਨਹੀਂ। ਹਾੜ ਸਾਉਣ ਵਿੱਚ ਅੰਬ ਪੱਕਦੇ ਹਨ। ਮੀਂਹ ਪਿਆਂ ਅੰਬ ਚੂਪਨ ਦਾ ਕਿਹਾ ਸੁਆਦ ਆਉਂਦਾ ਹੈ॥

# (੨੦) ਲੋਭ ॥

ਲੋਭ ਬੀ ਮਨੁੱਖ ਦਾ ਡਾਢਾ ਜਾਨ ਕਰਦਾ ਹੈ। ਲੋਭੀ ਨੂੰ ਕਦੇ ਸੰਤੋਖ ਨਹੀਂ ਆਉਂਦਾ ਭਾਵੇਂ ਕਿੰਨਾਂ ਹੀ ਧਨ ਉਹਦੇ ਕੋਲ ਹੋਵੇ, ਉਹ ਸਦਾ ਵਧੀਕ ਹੀ ਵਧੀਕ ਜੋੜਨ ਦਾ ਜਤਨ ਕਰਦਾ ਰਹਿੰਦਾ ਹੈ। ਲੋਭੀ ਆਦਮੀ ਆਪਣੇ ਕੰਮ ਕੱਢਣ ਲਈ ਪਾਪ ਪੁੰਨ ਦੀ ਵਿਚਾਰ ਨਹੀਂ ਕਰਦਾ। ਬਹੁਤ ਬੁਪਾਰੀਆਂ ਦਾ ਬੀ ਏਹੋ ਹਾਲ ਹੈ, ਧਨ ਦਾ ਲੋਭ ਕਰਕੇ ਝੂਠ ਬੋਲਦੇ ਹਨ ਅਤੇ ਗਰੀਬਾਂ ਨੂੰ ਅਰ ਬਾਲਕਾਂ ਨੂੰ ਵੱਸ ਕਰਾਈ ਠੱਗਦੇ ਹਨ। ਇੱਕ ਨੂੰ ਇੱਕ ਗੱਲ ਕਹਿਕੇ ਦੂਸਰੇ ਨੂੰ ਦੂਜੀ ਗੱਲ ਕਹਿੰਦੇ ਹਨ ਅਤੇ ਇਸਤਰ੍ਹਾਂ ਭਲਿਆਂ ਲੋਕਾਂ ਦਾ ਸਿਰ ਮੁੰਨਦੇ ਰਹਿੰਦੇ ਹਨ, ਓੜਕ ਨੂੰ ਇੱਕ ਦਿਨ ਉਨ੍ਹਾਂ ਦਾ ਵਿਸਾਹ ਨਹੀਂ ਰਹਿੰਦਾ ਅਤੇ ਲੋਕ ਉਨ੍ਹਾਂ ਨੂੰ ਲੁਟੇਰੇ ਸਮਝ ਉਨ੍ਹਾਂ ਕੋਲੋਂ ਸੌਦਾ ਲੈਣਾ ਛੱਡ ਦੇਂਦੇ ਹਨ। ਐਉਂ ਉਨ੍ਹਾਂ ਦਾ ਬੁਪਾਰ ਨਸ਼ਟ ਹੋ ਜਾਂਦਾ ਹੈ ਅਤੇ ਫੇਰ ਉਹ ਪਛੋਤਾਉਂਦੇ ਹਨ ਕਿ ਅਸਾਂ ਲੋਭ ਕਿਉਂ ਕੀਤਾ॥

ਕ੍ਰੋਧ, ਲੋਭ, ਹੰਕਾਰ ਆਦਿਕ ਸਾਡੇ ਵੈਰੀ ਹਨ। ਇਨ੍ਹਾਂ ਨੂੰ ਜਿੱਤਨਾਂ ਵੱਡਾ ਔਖਾ ਹੈ, ਪਰ ਜਿਸ ਮਰਦ ਯਾ ਤ੍ਰੀਵੀਂ ਨੇ ਇਨ੍ਹਾਂ ਨੂੰ ਜਿੱਤਿਆ ਓਹੀਓ ਬਹਾਦਰ

ਹੈ, ਲੋਭ ਦੇ ਵੱਸ ਹੋਕੇ ਹੀ ਮਰਦ ਤ੍ਰੀਮਤਾਂ ਚੋਰੀ ਕਰਦੀਆਂ ਹਨ ਅਤੇ ਦੂਜੇ ਦਾ ਹੱਕ ਮਾਰਦੀਆਂ ਹਨ। ਸਭਨਾਂ ਲੋਕਾਂ ਪਾਸ ਕੁਝ ਚੀਜ਼ਾਂ ਹੁੰਦੀਆਂ ਹਨ ਜੋ ਉਨ੍ਹਾਂ ਦੀਆਂ ਆਪਣੀਆਂ ਕਹਾਉਂਦੀਆਂ ਹਨ, ਦੂਸਰਿਆਂ ਦਾ ਕੁਝ ਹੱਕ ਨਹੀਂ ਜੋ ਉਨ੍ਹਾਂ ਚੀਜ਼ਾਂ ਨੂੰ ਲੈਣ ਦੀ ਇੱਛਿਆ ਕਰਨ ॥

ਜੇ ਤੁਹਾਡੇ ਕੋਲ ਇੱਕ ਰੁਪਈਆ ਹੋਵੇ ਤਾਂ ਤੁਸੀਂ ਨਹੀਂ ਚਾਹੁੰਦੀਆਂ ਜੋ ਉਸ ਨੂੰ ਕੋਈ ਹੋਰ ਲੈ ਜਾਏ। ਇਸੇ ਤਰ੍ਹਾਂ ਤੁਹਾਨੂੰ ਬੀ ਦੂਸਟੇ ਦੇ ਧਨ ਦਾ ਲੋਭ ਨਹੀਂ ਕਰਨਾ ਚਾਹੀਦਾ, ਜੋ ਚੀਜ਼ ਸਾਡੀ ਆਪਣੀ ਨਹੀਂ ਉਸ ਵੱਲ ਕਦੇ ਧਿਆਨ ਨਾ ਕਰੋ। ਜੋ ਕੁਝ ਪਰਮੇਸ਼੍ਵਰ ਨੇ ਸਾਨੂੰ ਦਿੱਤਾ ਹੈ ਓਹੀਓ ਸਾਡੇ ਲਈ ਬਹੁਤ ਹੈ। ਲੋਭ ਕਰਕੇ ਪਰਾਇਆ ਮਾਲ ਲੈਣ ਦੀ ਚਾਹ ਨ ਕਰੋ ॥

ਦੋਹਰਾ ॥

ਕਰ ਉਸ ਤੇ ਸੰਤੋਖ ਤੂੰ, ਜੋ ਦੇਵੇ ਮਹਾਰਾਜ।
ਬਹੁਤਾ ਕਰੇਂ ਨ ਲੋਭ ਜੇ, ਸੌਰਣ ਤੇਰੇ ਕਾਜ ॥

## (੨੧) ਵਿੱਦ੍ਯਾ ਦੀ ਵਡਿਆਈ ॥

ਵਿੱਦ੍ਯਾ ਜਾਂ ਗ੍ਯਾਨ ਜਾਨਣ ਨੂੰ ਆਖਦੇ ਹਨ।

ਜਿਸ ਮਨੁੱਖ ਨੇ ਵਿੱਦਯਾ ਨਹੀਂ ਪੜ੍ਹੀ, ਉਸ ਨੂੰ ਇਹ ਸਮਝ ਨਹੀਂ ਕਿ ਮੈਨੂੰ ਕੀ ਕਰਨਾ ਚਾਹੀਦਾ ਹੈ, ਅਤੇ ਕੀ ਨਹੀਂ ਕਰਨਾ ਚਾਹੀਦਾ। ਜਿੱਕੁਰ ਘਰ ਵਿੱਚ ਦੀਵਾ ਬਾਲਣ ਕਰਕੇ ਘਰ ਵਿੱਚ ਚਾਨਣ ਹੋ ਜਾਂਦਾ ਹੈ ਤਿਵੇਂ ਹੀ ਵਿੱਦਯਾ ਨਾਲ ਮਨੁੱਖ ਦੇ ਅੰਦਰ ਉਜਾਲਾ ਹੋ ਜਾਂਦਾ ਹੈ। ਜਿਸ ਤਰ੍ਹਾਂ ਹਨੇਰੇ ਕੋਠੇ ਵਿੱਚ ਕੁਝ ਨਹੀਂ ਦਿਸਦਾ, ਉਸੇ ਤਰ੍ਹਾਂ ਮੂਰਖ ਅਨਪੜ੍ਹ ਮਰਦ ਯਾਂ ਤ੍ਰੀਮਤ ਨੂੰ ਕੁਝ ਨਹੀਂ ਸੁਝਦਾ॥

ਵਿੱਦਯਾ ਨਾਲ ਮਨੁੱਖ ਮਾਨ ਪਾਉਂਦਾ ਹੈ ਅਤੇ ਸੰਸਾਰ ਵਿੱਚ ਉਸਦਾ ਜਸ ਹੁੰਦਾ ਹੈ। ਦੇਖੋ ਵਿੱਦਯਾ ਪੜ੍ਹਕੇ ਕੇਹੀਆਂ ਕੇਹੀਆਂ ਅਚਰਜ ਵਸਤਾਂ ਲੋਕਾਂ ਨੇ ਬਣਾਈਆਂ ਹਨ ; ਵਿੱਦਯਾ ਦੇ ਬਲ ਨਾਲ ਹੀ ਰੇਲ, ਤਾਰ, ਜਹਾਜ਼ ਅਤੇ ਕਈ ਤਰ੍ਹਾਂ ਦੀਆਂ ਕਲਾਂ ਨਿਕਲੀਆਂ ਹਨ ਅਤੇ ਪਈਆਂ ਚੱਲਦੀਆਂ ਹਨ॥

ਵਿੱਦਯਾ ਧਨ ਕੋਲੋਂ ਬੀ ਚੰਗੀ ਹੈ, ਕਿਉਂ ਜੋ ਧਨ ਨਸ਼੍ਟ ਬੀ ਹੋ ਜਾਂਦਾ ਹੈ, ਅੱਗ ਲੱਗਣ ਨਾਲ ਜਾਂ ਚੋਰੀ ਹੋ ਜਾਣ ਥੋਂ ਜਾਂ ਬਿਮਾਰੀ ਪੈਣ ਕਰਕੇ ਧਨ ਪੱਲੇ ਨਹੀਂ ਰਹਿੰਦਾ ਪਰ ਵਿੱਦਯਾ ਸਦਾ ਪਾਸ ਰਹਿੰਦੀ ਹੈ। ਚੋਰ ਇਸ ਨੂੰ ਨਹੀਂ ਚੁਰਾ ਸਕਦਾ, ਸੜਦੀ

ਇਹ ਨਹੀਂ, ਨਾਂ ਇਹ ਰੁੜ੍ਹਦੀ ਹੀ ਹੈ, ਘੁਣ, ਮੱਖੀ, ਮੈਲ ਇਸ ਨੂੰ ਨਹੀਂ ਲੱਗਦੀ। ਫੇਰ ਜੇ ਧਨ ਤੁਸੀਂ ਕਿਸੇ ਨੂੰ ਦੇ ਦਿਓ ਤਾਂ ਮੁੜ ਉਹ ਤੁਹਾਡੇ ਕੋਲ ਨਾ ਰਹੇਗਾ ਪਰ ਵਿੱਦ੍ਯਾ ਜਿੰਨੀ ਵੰਡੋ ਓਨੀ ਹੀ ਸਗੋਂ ਵਧਦੀ ਹੈ ॥

ਕਈ ਲੋਕ ਇਹ ਸਮਝੀ ਬੈਠੇ ਹਨ ਕਿ ਵਿੱਦ੍ਯਾ ਪੜ੍ਹਣਾ ਨੌਕਰੀ ਲਈ ਹੈ। ਇਹ ਨਹੀਂ ਵਿਚਾਰਦੇ ਜੋ ਵਿੱਦ੍ਯਾ ਨਾਲ ਅਕਲ ਆਉਂਦੀ ਹੈ। ਕਈ ਤੀਵੀਂਆਂ ਬੀ ਕਹਿੰਦੀਆਂ ਹਨ ਕਿ ਅਸਾਂ ਪੜ੍ਹ ਕੇ ਕੀ ਕਰਨਾ ਹੈ? ਅਸਾਂ ਕੋਈ ਦਫ਼ਤਰਾਂ ਦੇ ਬਾਬੂ ਥੋੜ੍ਹਾ ਬਣਨਾ ਹੈ। ਇਹ ਉਨ੍ਹਾਂ ਦੀ ਭੁੱਲ ਹੈ। ਵਿੱਦ੍ਯਾ ਪੜ੍ਹਕੇ ਕੁੜੀਆਂ ਸੁਘੜ ਹੋ ਜਾਂਦੀਆਂ ਹਨ, ਬਾਲ ਅਵਸਥਾ ਵਿੱਚ ਮਾਪਿਆਂ ਨੂੰ ਅਤੇ ਵੱਡੀਆਂ ਹੋਕੇ ਆਪਣੇ ਘਰ ਵਾਲੇ ਅਤੇ ਪੁੱਤ੍ਰਾਂ ਧੀਆਂ ਨੂੰ ਸੁਖ ਦੇਂਦੀਆਂ ਹਨ। ਸੋ ਵਿੱਦ੍ਯਾ ਪੜ੍ਹਨੀ ਲੋੜੀਏ ॥

ਦੋਹਰਾ ॥

ਤ੍ਰੀਮਤ ਦਾ ਤੇ ਮਰਦ ਦਾ, ਵਿੱਦ੍ਯਾ ਹੀ ਹੈ ਮਾਨ।
ਹੋਰ ਨ ਧਨ ਵਿੱਦ੍ਯਾ ਜਿਹਾ, ਕੋਈ ਵਿੱਚ ਜਹਾਨ ॥

---

# (੨੨) ਪੋਥੀ ॥

ਪੋਥੀ ਮੈਨੂੰ ਬਹੁਤ ਪਿਆਰੀ।
ਮੈਂ ਜਾਵਾਂ ਇਸ ਥੋਂ ਬਲਿਹਾਰੀ ॥
ਘਰ ਬੈਠੇ ਇਹ ਕਥਾ ਸੁਣਾਵੇ।
ਕਰ ਕਹਾਣੀਆਂ ਮਨ ਪਰਚਾਵੇ ॥ ੧ ॥
ਜੇਕਰ ਮਨ ਉਦਾਸ ਹੋ ਜਾਵੇ।
ਧੀਰਜ ਦੇ ਇਹ ਦੁੱਖ ਭੁਲਾਵੇ ॥
ਬੁੱਧ ਵਧਾ ਦੇਵੇ ਗਯਾਨ।
ਇਹ ਹੈ ਪਯਾਰੀ ਭੈਣ ਸਮਾਨ ॥ ੨ ॥
ਮਰਕੇ ਜੋ ਪਰਲੋਕ ਸਿਧਾਰੇ।
ਸਾਕ ਸੈਨ ਸਰਬੰਧੀ ਪਯਾਰੇ ॥
ਬੀਤੇ ਜੁਗ ਤਿਨ੍ਹਾਂ ਨੂੰ ਕੇਤੇ।
ਜੋ ਪੋਥੀ ਪੜ੍ਹ ਆਉਂਦੇ ਚੇਤੇ ॥ ੩ ॥
ਪੋਥੀ ਵਿਛੜੇ ਸਾਕ ਮਿਲਾਵੇ।
ਮੁਇਆਂ ਨਾਲ ਗੱਲਾਂ ਕਰਵਾਵੇ ॥
ਕਮਰੇ ਸਜਣ ਪੋਥੀਆਂ ਨਾਲ।
ਸੱਜਣ ਲੈਣ ਇਨ੍ਹਾਂ ਨੂੰ ਭਾਲ ॥ ੪ ॥
ਅਲ਼ਮਾਰੀ ਜੋ ਸ਼ੀਸ਼ੇ ਦਾਰ।
ਅਰ ਮੇਜ਼ਾਂ ਦਾ ਇਹ ਸਿੰਗਾਰ ॥
ਜੇ ਨਾ ਪੋਥੀ ਹੁੰਦੀ ਭੈਣ।
ਕਰਦਾ ਕੌਣ ਦੇਣ ਅਰ ਲੈਣ ?

ਪੈਂਦੀ ਕਿਸ ਦੀ ਸੁੱਧ ਅਹ ਸਾਰ ?

ਹੁੰਦਾ ਜਗ ਵਿੱਚ ਅੰਧ ਗੁਬਾਰ

ਪੜ੍ਹੋ ਪੋਥੀਆਂ ਕਟਕੇ ਪਜਾਰ।

ਸਕੀਆਂ ਭੈਣਾਂ ਵਾਂਗ ਬਿਚਾਰ॥ ੬

ਸਖੀਆਂ ਅਰ ਸਹੇਲੀਆਂ ਏਹ।

ਸੰਗੀ ਜਾਣੋਂ ਕਰੋ ਸਨੇਹ

ਪੋਥੀਆਂ ਦਾ ਜਸ ਸਾਰੇ ਗਾਉਣ।

ਵਿੱਦਯਾ ਗਯਾਨ ਇਨ੍ਹਾਂ ਤੋਂ ਪਾਉਣ॥ ੭

ਪੋਥੀਆਂ ਵਿੱਦਯਾ ਦਾ ਭੰਡਾਰ।

ਪਾਉਣ ਉਹ ਜੋ ਪੜ੍ਹਨ ਵਿਚਾਰ

ਮਿਹਨਤ ਬਿਨ ਕੁਝ ਹੱਥ ਨਾ ਆਵੇ।

ਮਿਹਨਤ ਕਰੇ ਸੋ ਵਿੱਦਯਾ ਪਾਵੇ॥ ੮

# ( ੨੩ ) ਸਾਡੇ ਦੇਸ ਦੇ ਦਰਯਾ ਕਿੱ
# ਆਉਂਦੇ ਅਤੇ ਕਿਵੇਂ ਵਗਦੇ ਹਨ

ਬੀਬੀਓ ! ਜਦ ਬਹੁਤਾ ਮੀਂਹ ਵਸਦਾ ਹੈ ਧਰ
ਉੱਤੇ ਪਾਣੀ ਸੋਂਉਦਾ ਨਹੀਂ, ਇਹ ਸਾਰਾ ਪਾਣੀ ਕਿ
ਜਾਂਦਾ ਹੈ ? ਮੋਰੀਆਂ ਵਿੱਚੋਂ ਨਾਲਿਆਂ ਵਿੱਚ ਜਾਂ
ਹੈ, ਨਾਲੇ ਵਗ ਕੇ ਦਰਯਾਵਾਂ ਵਿਚ ਜਾ ਪੈਂਦੇ ਹਨ
ਕਿਸੇ ਪਿੰਡ ਦਾ ਪਾਣੀ ਕਿਸੇ ਦਰਯਾ ਵਿੱਚ, ਕਿਸ

ਕਿਸੇ ਵਿੱਚ ਰਲ ਜਾਂਦਾ ਹੈ। ਸਾਡੇ ਪੰਜਾਬ ਦੇਸ ਵਿੱਚ ਜਿੱਥੇ ਅਸੀਂ ਰਹਿੰਦੇ ਹਾਂ, ਪੰਜ ਵੱਡੇ ਦਰਯਾ ਹਨਃ—

## ਜਿਹਲਮ, ਝਨਾਂ, ਰਾਵੀ, ਬਿਆਸ, ਸਤਲੁਜ॥

ਇੱਸੇ ਕਰਕੇ ਇਸ ਦੇਸ ਨੂੰ ਪੰਜਾਬ ਆਖਦੇ ਹਨ। ਇਨ੍ਹਾਂ ਤੋਂ ਛੁੱਟ ਪੰਜਾਬ ਦੀ ਚੜ੍ਹਦੀ ਅਤੇ ਲਹਿੰਦੀ ਦੋਹਾਂ ਹੱਦਾਂ ਨਾਲ ਦੋ ਹੋਰ ਦਰਯਾ ਬੀ ਹਨ, ਚੜ੍ਹਦੀ ਹੱਦ ਨਾਲ ਜਮਨਾ ਤੇ ਲਹਿੰਦੀ ਨਾਲ ਅਟਕ ਵਗਦਾ ਹੈ॥

ਉੱਤਰ ਅਤੇ ਚੜ੍ਹਦੇ ਦੀ ਗੁੱਠ ਵੱਲ ਜੇਹੜੇ ਪਹਾੜ ਤੁਹਾਨੂੰ ਦਿਸਦੇ ਹਨ, ਇਨ੍ਹਾਂ ਹੀ ਪਹਾੜਾਂ ਵਿੱਚੋਂ ਇਹ ਦਰਯਾ ਨਿਕਲਦੇ ਜੇ॥

ਪਹਾੜਾਂ ਵਿੱਚ ਦਰਿਆ ਬਹੁਤ ਚੌੜੇ ਨਹੀਂ ਹੁੰਦੇ ਕਿਉਂ? ਪਹਾੜਾਂ ਦੀ ਜਿਮੀਂ ਕਰੜੀ, ਪਥਰੇਲੀ ਅਤੇ ਉੱਚੀ ਨੀਂਵੀਂ ਹੁੰਦੀ ਹੈ। ਪੰਜਾਬ ਦੇ ਦਰਯਾਵਾਂ ਦਾ ਭੀ ਪੇਟ ਪਹਾੜਾਂ ਵਿੱਚ ਬਹੁਤ ਥੋੜਾ ਹੈ। ਮੈਦਾਨਾਂ ਵਿੱਚ ਇਹ ਬਹੁਤ ਚੌੜੇ ਹੋ ਜਾਂਦੇ ਹਨ ਕਿਉਂ ਮੈਦਾਨਾਂ ਦੀ ਜ਼ਿਮੀਂ ਬਹੁਤ ਪੋਲੀ ਹੁੰਦੀ ਹੈ, ਇਸ ਕਰਕੇ ਦਰਯਾ ਦਾ ਪਾਣੀ ਜ਼ਿਮੀਂ ਨੂੰ ਵੱਢ ਵੱਢ ਕੇ ਆਪਣਾ ਪੇਟ ਚੌੜਾ ਕਰ ਲੈਂਦਾ ਹੈ, ਹੋਰ ਬੀ ਇੱਕ

ਕਾਰਣ ਹੈ । ਜਿਉਂ ਜਿਉਂ ਦਰਯਾ ਮੈਦਾਨਾਂ ਵਿ
ਆਉਂਦੇ ਹਨ, ਹੋਰ ਛੋਟੀਆਂ ਛੋਟੀਆਂ ਨਦੀਆਂ
ਰਲ ਜਾਣ ਕਰਕੇ ਵਧ ਜਾਂਦੇ ਹਨ। ਮੈਦਾਨਾਂ ਵਿ
ਕਿੰਨੀ ਕਿੰਨੀ ਵਾਟ ਦਰਯਾ ਸਿੱਧੇ ਵਗਦੇ ਜਾਂਦੇ ਹ
ਕਿਧਰੇ ਕਿਧਰੇ ਥੋੜਾ ਜਿਹਾ ਫੇਰ ਖਾਂਦੇ ਹਨ,ਪਰ ਪਹ
ਵਿੱਚ ਤਾਂ ਚੱਪੇ ਚੱਪੇ ਤੇ ਵਲੇਂਗਨੇ ਪਾਂਦੇ ਹਨ। ਪਹ
ਵਿੱਚ ਦਰਯਾਵਾਂ ਦਾ ਪਾਣੀ ਉੱਚਿਆਂ ਥਾਵਾਂ
ਢਹਿੰਦਾ ਹੈ, ਨਾਲੇ ਪੇਟ ਛੋਟਾ ਹੁੰਦਾ ਹੈ । ਇ
ਕਰਕੇ ਉੱਥੇ ਦਰਿਆ ਵਡੇ ਜ਼ੋਰ ਨਾਲ ਵਗਦਾ
ਅਤੇ ਬੜੇ ਜੋਰ ਦੀ ਸ਼ਾਂ ਸ਼ਾਂ ਦੀ ਅਵਾਜ ਆਉਂਦੀ
ਮੈਦਾਨ ਵਿੱਚ ਚੌੜਾ ਹੋਣ ਕਰਕੇ ਵੇਗ ਘਟ ਜਾਂਦਾ
ਤਦੇ ਪਹਾੜੀ ਹਿੱਸੇ ਵਿੱਚ ਦਰਯਾ ਵਿੱਚ ਬੇੜੀ
ਚੱਲਣਾ ਔਖਾ ਹੁੰਦਾ ਹੈ, ਨਾਲੇ ਵੱਡਿਆਂ ਵੱਡਿ
ਪੱਥਰਾਂ ਨਾਲ ਟੱਕਰ ਲਗ ਕੇ ਬੇੜੀ ਦੇ ਟੁੱ
ਦਾ ਡਰ ਹੁੰਦਾ ਹੈ । ਮੈਦਾਨ ਵਿੱਚ ਜਿੱਥੇ
ਚੌੜਾ ਹੁੰਦਾ ਹੈ ਪਾਣੀ ਅਰਾਮ ਨਾਲ ਵਗਦਾ
ਟੱਕਰ ਲੱਗਣ ਦਾ ਡਰ ਨਹੀਂ ਹੁੰਦਾ, ਬੇੜੀ
ਸੌਖੀਆਂ ਚੱਲ ਸਕਦੀਆਂ ਹਨ ॥

ਮੈਦਾਨਾਂ ਵਿੱਚ ਪਿੰਡ ਪਿੰਡ ਕੋਲ ਪੱਤਨ
ਹਨ । ਪੱਤਨਾਂ ਤੇ ਬੇੜੀ ਵਿੱਚ ਚੜ੍ਹਕੇ ਲੋਕ
ਉਰਾਰ ਹੁੰਦੇ ਹਨ, ਪਰ ਪਹਾੜਾਂ ਵਿੱਚ ਕਿਸੇ ਵਿ

ਥਾਂ ਪੱਤਨ ਹੁੰਦੇ ਹਨ। ਉੱਥੇ ਬੀ ਕਈ ਵਾਰੀ ਬੇੜੀ ਔਖੀ ਪਾਰ ਲੱਗਦੀ ਹੈ, ਵਿੱਚ ਬੈਠੇ ਆਦਮੀ ਰੁੜ੍ਹ ਜਾਂਦੇ ਹਨ। ਤੁਸਾਂ ਵੇਖਿਆ ਹੋਵੇਗਾ ਕਿ ਦਰਯਾਵਾਂ ਦਿਆਂ ਕੰਢਿਆਂ ਤੇ ਜਿਹੜੇ ਜਿਹੜੇ ਗਿਰਾਂ ਵਸਦੇ ਹਨ ਓਥੋਂ ਦੇ ਲੋਕ ਭਾਵੇਂ ਕੋਹ ਡੇਢ ਕੋਹ ਦੀ ਵਾਟ ਹੋਵੇ, ਭੱਜ ਕੇ ਦਰਯਾ ਨੂੰ ਆਉਂਦੇ ਹਨ, ਕੱਪੜੇ ਧੋ ਲਿਆਉਂਦੇ ਹਨ । ਰਾਹ ਸਾਫ ਪੱਧਰਾ ਹੁੰਦਾ ਹੈ । ਪਰ ਪਹਾੜਾਂ ਵਿੱਚ ਇਹ ਹਾਲ ਨਹੀਂ ਹੁੰਦਾ। ਦਰਯਾ ਹਿਠਾਂ ਖੱਡ ਵਿੱਚ ਵਗਦਾ ਹੈ। ਮਲੂਮ ਤਾਂ ਭਾਵੇਂ ਨੇੜੇ ਹੁੰਦਾ ਹੈ ਪਰ ਢੱਕੀ ਲਹਿੰਦਿਆਂ ਚੜ੍ਹਦਿਆਂ ਸਾਰਾ ਦਿਨ ਲੱਗ ਜਾਂਦਾ ਹੈ, ਥੱਕ ਕੇ ਚੂਰ ਹੋ ਜਾਈਦਾ ਹੈ ॥

## ( ੨੪ ) ਸੱਚ ਬੋਲਣਾ ॥

ਸੱਚ ਬੋਲਣਾ ਮਨੁੱਖ ਦਾ ਸਭ ਤੋਂ ਵੱਡਾ ਧਰਮ ਹੈ, ਇਸ ਜਿਹਾ ਹੋਰ ਕੋਈ ਗੁਣ ਨਹੀਂ। ਸੱਚ ਮਨੁੱਖ ਦੇ ਮੂੰਹ ਦੀ ਸੋਭਾ ਹੈ ਅਤੇ ਝੂਠ ਕਲੰਕ ਹੈ। ਸੱਚੇ ਆਦਮੀ ਦਾ ਹੀ ਸੰਸਾਰ ਵਿੱਚ ਆਦਰ ਹੁੰਦਾ ਹੈ, ਝੂਠ ਨੂੰ ਸਭ ਲੋਕ ਨਿੰਦਦੇ ਹਨ ॥

ਜਿਨ੍ਹਾਂ ਲੋਕਾਂ ਨੇ ਪਿਛਲੇ ਸਮੇ ਦੁਖ ਪਾ ਕੇ ਬੀ ਝੂਠ ਨਹੀਂ ਬੋਲਿਆ ਉਨ੍ਹਾਂ ਦੀ ਕਥਾ ਵੱਡੀ ਪ੍ਰੀਤ ਨਾਲ ਲੋਕ ਸੁਣਦੇ ਹਨ ਅਤੇ ਉਨ੍ਹਾਂ ਨੂੰ ਸਲਾਹੰਦੇ

ਹਨ। ਵੇਖੋ ਮਹਾਰਾਜਾ ਯੁਧਿਸ਼ਟਰ ਨੇ ਭਾਰੀ ਬਿਪਤ
ਪੈਣ ਉੱਤੇ ਬੀ ਸੱਚ ਨ ਛੱਡਿਆ ਅਤੇ ਜੱਗ ਉੱ
ਜਸ ਖੱਟ ਲੈ ਗਿਆ। ਰਾਜਾ ਦਸਰਥ ਜੇਹੇ ਵੱ
ਪਰਤਾਪੀ ਰਾਜੇ ਨੇ ਆਪਣਾ ਬਚਨ ਪੂਰਾ ਕਰਨ
ਲਈ ਆਪਣੇ ਪਿਆਰੇ ਪੁੱਤ੍ਰ ਰਾਮਚੰਦ੍ਰ ਜੀ ਨੂੰ
ਬਨਬਾਸ ਦਿੱਤਾ ਅਤੇ ਓੜਕ ਨੂੰ ਆਪਣੇ ਪ੍ਰਾ
ਬੀ ਦੇ ਦਿੱਤੇ ਪਰ ਸੱਚ ਨਾ ਛੱਡਿਆ। ਇਸੇ ਤਰ੍ਹਾਂ
ਰਾਜਾ ਹਰੀਚੰਦ ਜੇਹੇ ਸਤਜਬਾਦੀਆਂ ਨੇ ਸੱਚ ਦੇ
ਖਾਤਰ ਅਨੇਕ ਕਲੇਸ਼ ਸਹਾਰੇ ਅਤੇ ਮਹਾਂ ਦੁਖ ਝੱਲੇ
ਸਭ ਕੁਝ ਗੁਆਇਆ ਪਰ ਸੱਚ ਨੂੰ ਪੱਲੇ ਬੰਨ੍ਹਿਆ
ਜੋ ਮੂੰਹੋਂ ਕੱਢਿਆ ਪੂਰਾ ਕਰਕੇ ਛੱਡਿਆ॥

ਪਰਮੇਸ਼੍ਵਰ ਨੇ ਬਾਲਕਾਂ ਨੂੰ ਜਨਮ ਥੋਂ ਸੱਚ
ਬਣਾਇਆ ਹੈ, ਪਰ ਕੁੜੀਆਂ ਮੁੰਡੇ ਜਿਉਂ ਜਿਉਂ ਵੱਡੇ
ਹੁੰਦੇ ਜਾਂਦੇ ਹਨ ਤਿਉਂ ਤਿਉਂ ਡਰ ਕੇ ਜਾਂ ਕਿਸੇ ਹੋਰ
ਗੱਲ ਕਰਕੇ ਹੋਰਨਾਂ ਨੂੰ ਦੇਖ ਦੇਖ ਕੇ ਝੂਠ ਬੋਲਣਾ
ਸਿੱਖ ਜਾਂਦੇ ਹਨ। ਆਲਸ, ਹੰਕਾਰ, ਡਰ ਅਤੇ ਲੋਭ
ਇਨ੍ਹਾਂ ਗੱਲਾਂ ਕਰਕੇ ਬਾਲ ਝੂਠ ਬੋਲਦੇ ਹਨ। ਆਲ-
ਸਨ ਕੁੜੀ ਨੂੰ ਜਦ ਕੋਈ ਕੰਮ ਕਰਨ ਨੂੰ ਕਿਹਾ ਜਾਵੇ
ਤਾਂ ਝੂਠੇ ਬਹਾਨੇ ਕਰਨ ਲਗ ਪੈਂਦੀ ਹੈ॥

ਹੰਕਾਰ ਕਰਨ ਵਾਲੀ ਕੁੜੀ ਝੂਠੀਆਂ ਗੱਲਾਂ
ਬਣਾਕੇ ਆਪਣੀ ਵਡਿਆਈ ਕਰਦੀ ਹੈ। ਇੱਸੇ ਤਰ੍ਹਾਂ

ਮਾਂ ਕੋਲੋਂ ਮਾਰ ਖਾਣ ਦੇ ਡਰ ਥੋਂ ਕੁੜੀਆਂ ਕੰਮ ਵਿਗਾੜ ਕੇ ਮੁੱਕਰ ਪੈਂਦੀਆਂ ਹਨ ਜਾਂ ਕਿਤੋਂ ਪੈਸਾ ਚੋਰ ਕੇ ਜਾਂ ਲਾਂਭ ਕੇ ਰੱਖੀ ਹੋਈ ਮਿਠਿਆਈ ਖਾਕੇ ਝੂਠ ਬੋਲਦੀਆਂ ਹਨ ਕਿ ਸਾਨੂੰ ਖਬਰ ਨਹੀਂ, ਕੋਈ ਹੋਰ ਲੈ ਗਿਆ ਹੋਣਾ ਹੈ। ਕਦੇ ਅਜਿਹਾ ਨਾ ਕਰੋ॥

ਦੋਹਰਾ॥

ਸੱਚ ਬੋਲਣਾ ਧਰਮ ਹੈ, ਝੂਠ ਬੋਲਣਾ ਪਾਪ।
ਜਿਸਦੇ ਮਨ ਵਿੱਚ ਸੱਚ ਹੈ, ਉੱਥੇ ਈਸ਼੍ਵਰ ਆਪ॥

## (੨੫) ਚੂਹੇ॥

ਇੱਕ ਦਿਨ ਮਾਇਆ ਆਪਣੀ ਮਾਂ ਨੂੰ ਆਖਣ ਲੱਗੀ "ਬੇਬੇ ਜੀ! ਵੇਖੋ ਅੰਦਰ ਬਿੱਲੀ ਚੁਪ ਕਰਕੇ ਬੈਠੀ ਕੀ ਵੇਖਦੀ ਹੈ?" ਮਾਂ ਨੇ ਉੱਤਰ ਦਿੱਤਾ। "ਬੀਬੀ ! ਛਹਿ ਲਾਈ ਬੈਠੀ ਹੈ, ਹੁਣੇ ਕੋਈ ਚੂਹਾ ਨਿਕਲੇਗਾ ਤਾਂ ਝਪ ਲਏਗੀ" ਧੀ ਪੁੱਛਣ ਲੱਗੀ "ਇਹ ਚੂਹੇ ਕਿੱਥੇ ਰਹਿੰਦੇ ਹਨ?" ਮਾਂ ਬੋਲੀ, "ਚੂਹੇ ਖੁੱਡਾਂ ਵਿੱਚ ਅਤੇ ਛੱਤਾਂ ਵਿੱਚ ਰਹਿੰਦੇ ਹਨ"। ਧੀ ਫੇਰ ਪੁੱਛਿਆ। "ਇਹ ਛੱਤਾਂ ਤੇ ਕਿਸ ਤਰ੍ਹਾਂ ਚੜ੍ਹ ਜਾਂਦੇ ਹਨ?" ਇਹ

ਗੱਲਾਂ ਕਰਦੀਆਂ ਹੀ ਸਨ ਕਿ ਬਿੱਲੀ ਨੇ ਇੱਕ ਚੂਹਾ ਫੜ ਲਿਆ ਅਤੇ ਅਧਮੋਇਆ ਕਰਕੇ ਭੁੜਕਾਣ ਲੱਗੀ ਤੁਰਤ ਮਾਂ ਨੇ ਬਿੱਲੀ ਨੂੰ ਮਾਰ ਕੇ ਕੱਢ ਦਿੱਤਾ। ਚੂਹਾ ਧੰਪਿਆ ਰਿਹਾ। ਮਾਂ ਆਖਣ ਲੱਗੀ ਵੇਖ ਬੀਬੀ! ਚੂਹੇ ਦੀਆਂ ਨੌਂਹਦਰਾਂ ਕਿਹੀਆਂ ਤ੍ਰਿਖੀਆਂ ਹਨ! ਪੰਜਿਆਂ ਉ ੇ ਵਾਲ ਬੀ ਸੁ। ਪਿਛਲਿਆਂ ਪੰਜਿਆਂ ਨੂੰ ਪਿਛਲੇ ਪਾਸੇ ਵੱਲ ਬੀ ਮੋੜ ਲੈਂਦਾ ਹੈ, ਇਸ ਕਰਕੇ ਕੰਧਾਂ ਅਤੇ ਰੁੱਖਾਂ ਉੱਤੇ ਛੇਤੀ ਨਾਲ ਚੜ੍ਹ ਜਾਂਦਾ ਹੈ। ਲੰਮੀ ਪੂਛਲ ਬੀ ਚੜ੍ਹਨ ਵਿੱਚ ਸਹਾਇਤਾ ਕਰਦੀ ਸੁ॥

ਧੀ ਮਾਂ ਕੋਲੋਂ ਪੁੱਛਣ ਲੱਗੀ, ਇਹ ਚੂਹੇ ਖੁੱਡਾਂ ਅਤੇ ਛੱਤਾਂ ਦੇ ਅੰਦਰ ਹਨੇਰੇ ਵਿੱਚ ਕਿਵੇਂ ਟੁਰਦੇ ਫਿਰਦੇ ਹਨ?"

ਮਾਂ ਬੋਲੀ, "ਇਨ੍ਹਾਂ ਦੀਆਂ ਅੱਖੀਆਂ ਬੜੀਆਂ ਤੇਜ ਹੁੰਦੀਆਂ ਹਨ। ਹਨੇਰੇ ਵਿੱਚ ਬੀ ਇਨ੍ਹਾਂ ਨੂੰ ਦਿੱਸਦਾ ਹੈ, ਲੰਮੀਆਂ ਲੰਮੀਆਂ ਮੁੱਛਾਂ ਨਾਲ ਚੀਜ਼ਾਂ ਟੋਹ ਲੈਂਦੇ ਹਨ। ਗੋਲ ਗੋਲ ਕੰਨ ਹੁੰਦੇ ਹਨ ਜਿਨ੍ਹਾਂ ਕਰਕੇ ਰਤਾ ਜਿਹਾ ਬੀ ਖੜਾਕ ਹੋਵੇ ਤਾਂ ਸੁਣ ਲੈਂਦੇ ਹਨ"॥

ਧੀ ਬੋਲੀ, "ਬੇਬੇ ਜੀ! ਖੁੱਡਾਂ ਕਿਸ ਤਰ੍ਹਾਂ ਕੱਢ ਲੈਂਦੇ ਹਨ, ਅਤੇ ਲੱਕੜ ਦੀਆਂ ਛੱਤਾਂ ਵਿੱਚ ਕਿਸ ਤਰ੍ਹਾਂ ਵੜ ਜਾਂਦੇ ਹਨ?"

ਮਾਂ ਦੱਸਿਆ, "ਬੀਬੀ ! ਇਸ ਚੂਹੇ ਦੇ ਅਗਲੇ ਦੰਦ ਵੇਖ, ਕਿਹੇ ਤ੍ਰਿੱਖੇ ਹਨ, ਇਨ੍ਹਾਂ ਨਾਲ ਸੱਭੋ ਚੀਜਾਂ ਕਤਰ ਲੈਂਦਾ ਹੈ । ਲੱਕੜ ਨੂੰ ਵੱਢ ਕੇ ਮੋਰੀਆਂ ਕਰ ਲੈਂਦਾ ਹੈ, ਸੰਦੂਕਾਂ ਵਿੱਚ ਵੜ ਕੇ ਕੱਪੜੇ ਅਤੇ ਹੋਰ ਚੀਜਾਂ ਕੁਤਰ ਜਾਂਦਾ ਹੈ ॥

ਧੀ ਪੁੱਛਿਆ, "ਮਾਂ ਜੀ ! ਇਹ ਇੰਨੀਆਂ ਚੀਜਾਂ ਕੁਤਰਦਾ ਰਹਿੰਦਾ ਹੈ, ਇਹ ਦੇ ਦੰਦ ਘਸ ਨਹੀਂ ਜਾਂਦੇ ?"

ਮਾਂ ਬੋਲੀ, "ਦੰਦ ਘਸਦੇ ਤਾਂ ਹਨ ਪਰ ਹੇਠੋਂ ਵਧਦੇ ਰਹਿੰਦੇ ਹਨ। ਏਸ ਲਈ ਛੋਟੇ ਨਹੀਂ ਹੁੰਦੇ"॥

ਧੀ ਆਖਿਆ "ਇੱਕ ਹੋਰ ਗੱਲ ਪੁੱਛਦੀ ਹਾਂ, ਚੂਹੇ ਖਾਂਦੇ ਕੀਹ ਹਨ ?"

ਮਾਂ ਬੋਲੀ, "ਆਟਾ, ਦਾਣਾ ਜੋ ਚੀਜ਼ ਪਈ ਹੋਵੇ ਖਾ ਜਾਂਦੇ ਹਨ। ਤੇਲ ਘਿਉ ਪੀ ਜਾਂਦੇ ਹਨ। ਮਿੱਠੇ ਤੇ ਡਿੱਗ ਕੇ ਪੈਂਦੇ ਹਨ, ਆਂਡੇ ਚੁੱਕ ਲੈ ਜਾਂਦੇ ਹਨ, ਬੀਬੀ ਤੂੰ ਆਖੇਂਗੀ ਚੂਹਾ ਕੁਕੜੀ ਦਾ ਆਂਡਾ ਕਿਵੇਂ ਲੈ ਜਾਂਦਾ ਹੈ? ਮੈਂ ਤੈਨੂੰ ਦੱਸਦੀ ਹਾਂ । ਆਂਡੇ ਦੇ ਦੁਆਲੇ ਆਪਣੇ ਆਪ ਨੂੰ ਵਲੇਟ ਲੈਂਦਾ ਹੈ, ਪੂਛਲ ਮੂੰਹ ਵਿੱਚ ਪਾਕੇ ਕੱਸ ਲੈਂਦਾ ਹੈ ਓਸ ਚੂਹੇ ਨੂੰ ਦੂਜੇ ਚੂਹੇ ਘਸੀਟਕੇ ਲੈ ਜਾਂਦੇ ਹਨ"॥

ਧੀ ਫੇਰ ਆਖਿਆ,"ਇਕ ਗੱਲ ਮੈਨੂੰ ਹੋਰ ਦੱਸੋ, ਚੂਹਾ ਖੁੱਡਾਂ ਵਿੱਚ ਹੁੰਦਾ ਹੈ, ਉਹ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਕਿਸ ਤਰ੍ਹਾਂ ਪਤਾ ਲਾ ਲੈਂਦਾ ਹੈ ?"

ਮਾਂ ਦੱਸਿਆ,"ਚੂਹੇ ਨੂੰ ਦੂਰੋਂ ਬੋ ਆ ਜਾਂਦੀ ਹੈ"॥

# (੨੬) ਚੂਹੇ ਅਤੇ ਤੇਲ ਦੀ ਬੋਤਲ ਦੀ ਕਹਾਣੀ

ਇੱਕ ਤਰਖਾਣ ਆਪਣੇ ਪਿੰਡ ਵਿੱਚ ਦੁਕਾਨ ਕਰਦਾ ਸੀ । ਕਾਠ ਦੀਆਂ ਕਈ ਚੀਜ਼ਾਂ ਬਣਾਕੇ ਵੇਚਦਾ ਸੀ । ਆਪਣਿਆਂ ਹਥਿਆਰਾਂ ਨੂੰ ਲਾਣ ਲਈ ਉਸ ਨੇ ਤੇਲ ਕੁੱਜੇ ਵਿਚ ਰੱਖਿਆ ਸੀ । ਇੱਕ ਵਾਰੀ ਸ਼ਹਿਰ ਗਿਆ ਤਾਂ ਤੇਲ ਪਾਣ ਲਈ ਬੋਤਲ ਮੁੱਲ ਲੈ ਆਯਾ ॥

ਇੱਕ ਦਿਨ ਤ੍ਰਿਕਾਲਾਂ ਵੇਲੇ ਦੁਕਾਨ ਬੰਦ ਕਰਨ ਲੱਗਾ ਤਾਂ ਚਹੁੰ ਆਨਿਆਂ ਨਾਲ ਤੇਲ ਦੀ ਬੋਤਲ ਭਰ ਕੇ ਲਿਆ ਰੱਖੀਓਸੁ ਅਤੇ ਬੂਹਾ ਮਾਰ ਕੇ ਘਰ ਗਿਆ। ਵੱਡੇ ਵੇਲੇ ਆਯਾ ਤਾਂ ਤੇਲ ਦੀ ਬੋਤਲ ਅੱਧੀ ਡਿੱਠੀਓਸੁ। ਵਿਚਾਰਣ ਲੱਗਾ ਹੋਰ ਸੱਭੇ ਚੀਜਾਂ ਜਿਉਂ ਦੀਆਂ ਤਿਉਂ ਹੀ ਹਨ ਅਤੇ ਬੂਹਾ ਬੀ ਚੰਗੀ ਤਰ੍ਹਾਂ ਬੰਦ ਹੈ, ਤੇਲ ਦੀ ਬੋਤਲ ਅੱਧੀ ਕਿਵੇਂ ਹੋ ਗਈ ! ਦੂਜੇ ਦਿਨ ਆਕੇ

ਵੇਖਿਓਸੁ ਤਾਂ ਤੇਲ ਦੀ ਬੋਤਲ ਅੱਧੀ ਵੀ ਨ ਰਹੀ, ਖਾਲੀ ਹੋ ਗਈ। ਬੜਾ ਹਰਾਨ ਹੋਇਆ! ਫੇਰ ਬੋਤਲ ਭਰਕੇ ਰੱਖੀਓਸੁ, ਅੱਗੋਂ ਪਿੱਛੋਂ ਵੇਖ ਚਾਖ ਕੇ ਬੂਹੇ ਮਾਰਿਓਸੁ ਅਤੇ ਜੰਦਰਾ ਹੋਰ ਡਾਢਾ ਪੱਕਾ ਮਾਰ ਗਿਆ, ਤਾਂ ਬੀ ਸਵੇਰੇ ਆਕੇ ਤੇਲ ਦੀ ਬੋਤਲ ਅੱਧੀ ਡਿੱਠੀਓਸੁ, ਆਖਣ ਲੱਗਾ ਅੱਜ ਰਾਤੀ ਰਾਖੀ ਕਰੀਏ, ਕੇਹੜਾ ਚੋਰ ਪੈਂਦਾ ਹੈ? ਰਾਤੀ ਘਰ ਨ ਗਿਆ ਦੁਕਾਨ ਤੇ ਹੀ ਰੋਟੀ ਮੰਗਆ ਕੇ ਖਾਧੀ ਅਤੇ ਸੌਂ ਰਿਹਾ। ਦੀਵਾ ਨਿੰਮ੍ਹਾ ਕਰਕੇ ਤਾੜਨ ਲੱਗਾ। ਓਵੇਂ ਇਕ ਚੂਹਾ ਆਯਾ, ਬੋਤਲ ਉੱਤੇ ਚੜ੍ਹਿਆ, ਬੋਤਲ ਵਿੱਚ ਵੜਿਆ ਤੇ ਜਾਂਦਾ ਨਹੀਂ ਸਾਸੁ। ਨਾ ਤੇਲ ਤੀਕ ਮੂੰਹ ਪਹੁੰਚਦਾ ਸਾਸੁ, ਆਪਣੀ ਲੰਮੀ ਪੂਛਲ ਬੋਤਲ ਵਿੱਚ ਵਹਾਕੇ ਤੇਲ ਨਾਲ ਭਿਉਂਕੇ ਕੱਢੇ ਅਤੇ ਚਟਦਾ ਜਾਏ। ਏਸ ਤਰ੍ਹਾਂ ਤੇਲ ਮੁਕਾ ਦਿੱਤੋਸੁ। ਵੇਖ ਵੇਖ ਕੇ ਤਰਖਾਣ ਅਚਰਜ ਹੋਇਆ! ਆਖਣ ਲੱਗਾ ਚੂਹੇ ਨੇ ਕਹੀ ਤਦਬੀਰ ਕਢੀ ਹੈ, ਚੂਹੇ ਵਿੱਚ ਐਡੀ ਅਕਲ ਕਿੱਥੇ ਹੈ, ਪਰ ਲੋੜ ਸੱਭੋ ਜਾਚਾਂ ਸਿਖਾ ਦੇਂਦੀ ਹੈ॥

---

# (੨੭) ਪੰਜਾਬ ਦੇ ਪੰਜ ਦਰਯਾ ਅਟਕ ਦੇ ਦਰਯਾ ਨਾਲ ਰਲਕੇ ਕਿਵੇਂ ਇੱਕ ਦਰਯਾ ਬਨ ਜਾਂਦੇ ਹਨ?

ਬੀਬੀਓ ! ਤੁਸੀਂ ਜਾਣਦੀਆਂ ਹੋ ਦਰਯਾ ਕਿਵੇਂ ਬਨਦਾ ਹੈ? ਕੇਈ ਛੋਟਿਆਂ ਛੋਟਿਆਂ ਨਾਲਿਆਂ ਦਾ ਰਲਕੇ ਇੱਕ ਨਾਲਾ ਬਨਦਾ ਹੈ। ਅਗ੍ਹਾਂ ਜਾਂਦਿਆਂ ਜਾਂਦਿਅ ਹੋਰ ਕੇਈ ਨਾਲੇ ਰਲਦੇ ਜਾਂਦੇ ਹਨ ਅਤੇ ਇੱਕ ਵੱਡਾ ਨਾਲਾ ਬਨ ਜਾਂਦਾ ਹੈ, ਜਿਸ ਨੂੰ ਦਰਯਾ ਆਖਦੇ ਹਨ। ਇਸ ਤਰ੍ਹਾਂ ਦਰਯਾ ਬੀ ਰਲ ਰਲ ਕੇ ਕਿਸੇ ਵੱਡੇ ਦਰਯਾ ਵਿੱਚ ਜਾ ਪੈਂਦੇ ਹਨ॥

ਆਓ ਅਸੀਂ ਆਪਣੇ ਦੇਸ ਦਿਆਂ ਦਰਯਾਵਾਂ ਨੂੰ ਵੇਖੀਏ, ਕਿੱਧਰ ਜਾਂਦੇ ਹਨ?

ਜਿਹਲਮ ਦੇ ਦਰਯਾ ਦਾ ਜਲ ਕਿਹਾ ਠੰਡਾ ਅਤੇ ਨਿਰਮਲ ਹੈ। ਇਹ ਕਸ਼ਮੀਰ ਦਿਆਂ ਪਹਾੜਾਂ ਵਿੱਚੋਂ ਆਉਂਦਾ ਹੈ, ਸ਼ਹਿਰ ਜਿਹਲਮੋਂ ਹਿਠਾਂ ਚੋਖੀ ਦੂਰ ਜਾਕੇ ਇਸ ਨਾਲ ਇੱਕ ਵੱਡਾ ਚੌੜਾ ਦਰਯਾ ਆ ਰਲਦਾ ਹੈ, ਜਿਸ ਦਾ ਨਾਂ ਝਨਾਂ ਹੈ। ਇਹ ਦੋਵੇਂ ਦਰਯਾ ਰਲਕੇ

ਅਤੇ ਇੱਕ ਬਣਕੇ ਅਗ੍ਹਾਂ ਲਗੇ ਜਾਂਦੇ ਹਨ । ਕੁਝ ਦੂਰ ਇੱਕ ਹੋਰ ਦਰਯਾ ਆ ਮਿਲਦਾ ਹੈ, ਇਹ ਰਾਵੀ ਦਰਯਾ ਜੇ, ਜੇਹੜਾ ਲਹੌਰ ਦੇ ਸੱਜੇ ਹੱਥਵੱਲ ਵਗਦਾ ਆਇਆ ਹੈ। ਹੁਨ ਤਾਂ ਤ੍ਰੈ ਦਰਯਾ ਕੱਠੇ ਹੋ ਗਏ। ਕਿਹੜਾ,ਕਿਹੜਾ? ਜਿਹਲਮ, ਝਨਾਂ, ਅਤੇ ਰਾਵੀ ॥

ਇਨ੍ਹਾਂ ਤ੍ਰਿਹਵਾਂ ਦਰਯਾਵਾਂ ਤੋਂ ਅੱਗੇ ਕਿਹੜਾ ਦਰਯਾ ਆਉਂਦਾ ਹੈ ? ਇੱਕ ਛੋਟਾ ਜਿਹਾ ਦਰਯਾ ਹੈ ਜਿਸ ਨੂੰ ਬਿਆਸ ਸੱਦਦੇ ਹਨ, ਇਹ ਇੱਕ ਹੋਰ ਵੱਡੇ ਦਰਯਾ ਸਤਲੁਜ ਵਿੱਚ ਜਾ ਪੈਂਦਾ ਹੈ। ਦੂਹਾਂ ਰਲਿਆਂ ਨੂੰ ਦਰਯਾ ਘਾਰਾ ਬੀ ਆਖਦੇ ਹਨ ਜੋ ਵੱਗਦਾ ਵੱਗਦਾ ਉਸ ਵੱਡੇ ਦਰਯਾ ਵਿੱਚ ਜਾ ਪੈਂਦਾ ਹੈ, ਜਿਹੜਾ ਤ੍ਰਿਹਵਾਂ ਦਰਯਾਵਾਂ, ਜਿਹਲਮ, ਝਨਾਂ, ਰਾਵੀ ਦੇ ਰਲਿਆਂ ਬਣਦਾ ਹੈ। ਲਓ ਹੁਨ ਤਾਂ ਪੰਜਾਂ ਦਰਯਾਵਾਂ, ਜਿਹਲਮ, ਝਨਾਂ ਰਾਵੀ, ਬਿਆਸ, ਸਤਲੁਜ ਦਾ ਪਾਨੀ ਕੱਠਾ ਹੋ ਗਿਆ, ਬੀਬੀਓ ! ਇੱਕ ਦਰਯਾ ਦਾ ਪਾਣੀ ਨਹੀਂ ਮਾਣ, ਇਨ੍ਹਾਂ ਪੰਜਾਂ ਦਾ ਪਾਣੀ ਕਿੱਨਾਕੁ ਹੋਵੇਗਾ ?

ਅਟਕ ਦੇ ਦਰਯਾ ਦਾ ਨਾਉਂ ਤਾਂ ਸੁਣਿਆ ਹੋਵੇਗਾ ਇਨ੍ਹਾਂ ਪੰਜਾਂ ਦਰਯਾਵਾਂ ਨਾਲੋਂ ਵੱਡਾ ਹੈ। ਬੜੀ ਦੂਰੋਂ ਆਉਂਦਾ ਹੈ ਪਰ ਛੋਟੇ ਦਰਯਾ ਵੱਡਿਆਂ ਵਿੱਚ ਹੀ ਰਲਦੇ ਹਨ। ਉੱਪਰ ਲਿਖਿਆਂ ਪੰਜਾਂ ਦਰਯਾਵਾਂ ਦੇ ਕੱਠੇ ਪਾਣ ਨੂੰ ਅਟਕ ਦਾ ਦਰਯਾ ਸਾਂਭ ਲੈਂਦਾ ਹੈ ॥

ਇਹ ਅਟਕ ਦਾ ਦਰਯਾ ਕਿਸ ਤਰ੍ਹਾਂ ਰੱਜਿਆ ਪੱਜਿਆ ਪੰਜਾਬ ਥੀਂ ਬਾਹਰ ਹੁੰਦਾਹੈ। ਸਿੰਧ ਦੇਸ ਵਿੱਚ ਦੀ ਵਗਦਾ ਹੈ ਅਤੇ ਓੜਕ ਨੂੰ ਸਮੁੰਦਰ ਵਿੱਚ ਜਾ ਪੈਂਦਾ ਹੈ। ਹੁਣ ਬੀਬੀਓ ਤੁਸੀਂ ਵਿਚਾਰੋ ਜੋ ਤੁਹਾਡੇ ਗਿਰਾਂ ਦਾ ਪਾਣੀ ਸਮੁੰਦਰ ਵਿੱਚ ਕਿਸ ਤਰ੍ਹਾਂ ਜਾ ਪਹੁੰਚਦਾ ਹੈ॥

## (੨੯) ਸਭ ਥੋਂ ਉੱਤਮ ਕੰਮ॥

ਕਿਸੇ ਦੇਸ ਵਿੱਚ ਇੱਕ ਬਖਤਾਵਰ ਸਾ, ਉਸਦੇ ਤਿੰਨ ਪੁੱਤ੍ਰ ਸਨ। ਘਰ ਘਰ ਪਿਉ ਪੁੱਤ੍ਰਾਂ ਦੀ ਵਡਿਆਈ ਹੁੰਦੀ ਸੀ ਕਿ ਇਹ ਵੱਡੇ ਭਲੇ ਲੋਕ ਹਨ ਅਤੇ ਹੌਂਸਲੇ ਵਾਲੇ ਹਨ। ਜਾਂ ਪਿਉ ਬੁੱਢਾ ਹੋਇਆ ਤਾਂ ਉਹਦੇ ਮਨ ਵਿੱਚ ਆਈ ਕਿ ਦਮ ਦਾ ਕੁਝ ਭਰਵਾਸਾ ਨਹੀਂ ਤੇ ਇਹ ਧਨ ਕਲਾ ਦਾ ਮੂਲ ਹੈ, ਆਪਣੇ ਜੀਉਂਦੇ ਜੀ ਵੰਡ ਵੰਡਾ ਹੋ ਜਾਏ ਤਾਂ ਹੱਛੀ ਗੱਲ ਹੈ। ਇਹ ਸੋਚ ਉਸਨੇ ਆਪਣਾ ਸਾਰਾ ਧਨ ਪੁੱਤ੍ਰਾਂ ਨੂੰ ਵੰਡ ਦਿੱਤਾ ਪਰ ਇੱਕ ਵਡਮੁੱਲਾ ਰਤਨ ਰੱਖ ਲਿਆ ਅਤੇ ਕਿਹਾ ਕਿ ਪਿਆਰੇ ਪੁੱਤ੍ਰੋ! ਤੁਹਾਡੇ ਵਿੱਚੋਂ ਜੇਹੜਾ ਸਭਥੋਂ ਹੱਛਾ ਕੰਮ ਕਰੇਗਾ ਉਸਨੂੰ ਮੈਂ ਇਹ ਰਤਨ ਦੇਵਾਂਗਾ॥

ਇੱਕ ਦਿਨ ਵੱਡੇ ਪੁੱਤ੍ਰ ਕੋਲ ਕੋਈ ਆਦਮੀ ਕੁਝ ਅਮਾਨਤ ਰੱਖ ਗਿਆ ਪਰ ਨ ਕੋਈ ਲਿਖਤ ਹੋਈ ਨ ਉਗਾਹੀ। ਕੰਨ ਸੁੰਨ ਵਿੱਚ ਚੀਜ਼ ਉਸਨੇ ਸਾਂਭ

ਛੱਡੀ, ਹੁਣ ਜੇ ਉਹ ਬੇਈਮਾਨ ਹੁੰਦਾ ਤਾਂ ਮੁੱਕਰ ਜਾਂਦਾ ਪਰ ਉਹ ਬਦਨੀਤ ਨ ਹੋਇਆ। ਮਾਲ ਮਾਲਕ ਦੇ ਪੱਲੇ ਪਾਇਆ। ਜਦ ਇਹ ਗੱਲ ਉਸਨੇ ਪਿਉ ਨੂੰ ਸੁਣਾਈ ਤਾਂ ਉਹਨੇ ਕਿਹਾ ਕਿ ਬੀਬਾ ਇਹ ਕੋਈ ਵਡਿਆਈ ਦੀ ਗੱਲ ਹੈ ? ਜਿਸ ਦਾ ਹੱਕ ਹੋਵੇ ਉਸ ਨੂੰ ਦੇਣਾ ਤਾਂ ਧਰਮ ਹੈ ॥

ਫੇਰ ਵਿਚਲੇ ਪੁੱਤ੍ਰ ਨੇ ਇੱਕ ਦਿਨ ਕਿਹਾ ਕਿ ਕਿਸੇ ਮਾਈ ਦਾ ਨਿੱਕਾ ਜੇਹਾ ਬਾਲ ਨਦੀ ਵਿੱਚ ਡਿੱਗ ਪਿਆ। ਮੈਂ ਝੱਟ ਪੱਟ ਛਾਲ ਮਾਰੀ ਅਤੇ ਤਰ ਕੇ ਬਾਲ ਨੂੰ ਕੱਢ ਲਿਆਇਆ ਅਤੇ ਮਾਂ ਦੇ ਹਵਾਲੇ ਕੀਤਾ। ਪਿਉ ਬੋਲਿਆ ਜੋ ਦਯਾ ਕਰਨਾ ਤਾਂ ਮਨੁੱਖ ਦਾ ਸੁਭਾਉ ਹੀ ਹੈ, ਇਹ ਕੋਈ ਵੱਡਾ ਭਾਰਾ ਕੰਮ ਨਹੀਂ ॥

ਛੇਕੜ ਸਭਥੋਂ ਨਿੱਕਾ ਪੁੱਤ੍ਰ ਆਇਆ-ਅਤੇ ਪਿਉ ਨੂੰ ਦੱਸਿਆ ਕਿ ਇੱਕ ਪਹਾੜੀ ਉੱਤੇ ਮੈਂ ਚਲਿਆ ਜਾਂਦਾ ਸਾਂ। ਰਾਤ ਹਨੇਰੀ ਸੀ, ਬੱਦਲ ਚੁਫੇਰੇ ਛਾਏ ਹੋਏ ਸਨ ਅਤੇ ਬਿਜਲੀ ਚਮਕਦੀ ਸੀ। ਉਸ ਵੇਲੇ ਮੈਂ ਆਪਣੇ ਇੱਕ ਵੈਰੀ ਨੂੰ ਕੰਢੇ ਉੱਤੇ ਸੁੱਤਾ ਵੇਖਿਆ, ਜੇ ਮੈਂ ਰਤਾਕੁ ਬੀ ਝਟਕਾ ਦੇਂਦਾ ਤਾਂ ਉਹ ਖੱਡ ਵਿੱਚ ਜਾ ਪੈਂਦਾ ਪਰ ਮੈਂ ਕਿਹਾ ਕਿ ਏਸ ਹਾਲ ਵਿੱਚ ਵੈਰੀ ਦੀ ਬੀ ਰਖ੍ਯਾ ਕਰਨੀ ਚਾਹੀਦੀ ਹੈ। ਸੋ ਮੈਂ ਉਸਨੂੰ ਜਗਾਕੇ ਉਸਦੀ ਜਾਨ ਬਚਾਈ। ਪਿਉ ਸੁਣਕੇ ਵੱਡਾ ਪਰਸੰਨ ਹੋਇਆ ਅਤੇ ਕਿਹਾ ਕਿ:

ਸੱਚ ਮੁੱਚ ਇਹ ਸਬ ਥੋਂ ਉੱਤਮ ਕੰਮ ਹੈ। ਫੇਰ ਉਸਨੇ ਉਸ ਪੁਤ੍ਰ ਨੂੰ ਓਹ ਰਤਨ ਦਿੱਤਾ॥

ਦੋਹਰਾ॥

ਸਬਥੋਂ ਉੱਤਮ ਕੰਮ ਇਹ ਜਾਣ ਵਿੱਚ ਸੰਸਾਰ।
ਵੈਰੀ ਜੋ ਹੈ ਆਪਣਾ ਉਸਨੂੰ ਬੀ ਕਰ ਪਯਾਰ॥

# ( ੨੯ ) ਚੰਗੀ ਕੁੜੀ ਦੀ ਕਹਾਣੀ॥

ਇੱਕ ਕੁੜੀ ਦੀ ਗੱਲ ਸੁਨਾਵਾਂ,
ਉਸਦੀ ਨੇਕੀ ਦੇ ਗੁਣ ਗਾਵਾਂ॥
ਮਾਂ ਪਿਉ ਉਸਦੇ ਬ੍ਰਿੱਧ ਵਿਚਾਰੇ।
ਕੰਮ ਕਾਰ ਕਰਨੇ ਥੋਂ ਹਾਰੇ॥
ਦੇਸ ਉਨ੍ਹਾਂ ਦਾ ਡਾਢਾ ਠੰਢਾ।
ਸਰਦੀ ਨਾਲ ਪੇਟ ਦਾ ਧੰਦਾ।
ਕਾਕੀ ਉੱਠ ਸਵੇਰੇ ਜਾਏ।
ਬਾਹਰੋਂ ਲੱਕੜੀਆਂ ਲੈ ਆਏ॥
ਕੁਝ ਬਾਲਣ ਘਰ ਅਪਣੇ ਛੱਡੇ।
ਬਾਕੀ ਜਾਕੇ ਵੇਚਣ ਲੱਗੇ॥
ਜਿਤਨੇ ਪੈਸੇ ਰੋਜ ਕਮਾਏ।
ਖਰਚੇ, ਪਿੱਛੇ ਕੁਝ ਨਾ ਪਾਏ॥

ਰੱਬ ਦਾ ਕਰਨਾ ਐਸਾ ਹੋਇਆ ।
ਬੱਦਲ ਆਕੇ ਝੁਕ ਖਲੋਇਆ ॥
ਕੋਈ ਦਿਨਾਂ ਦੀ ਲੱਗੀ ਝੜੀ ।
ਮੀਂਹ ਤੇ ਪਾਲੇ ਬੱਧੀ ਅੜੀ ॥
ਮਾਪਿਆਂ ਨੂੰ ਆ ਭੁੱਖ ਅਕਾਇਆ ।
ਪਾਲੇ ਮੰਦਾ ਹਾਲ ਕਰਾਇਆ ।
ਛੋਹਰੀ ਦਾ ਕੁਝ ਵੱਸ ਨ ਚੱਲੇ ।
ਕੌਡੀ ਪੈਸਾ ਇੱਕ ਨ ਪੱਲੇ ॥
ਮਨ ਵਿੱਚ ਉਸਦੇ ਇੱਕ ਗੱਲ ਆਈ ।
ਡਾਕਟਰ ਦੀ ਹੱਟੀ ਵੱਲ ਧਾਈ ॥
ਉਸ ਡਾਕਟਰ ਦੀ ਇਹ ਸੀ ਕਾਰ ।
ਦੰਦਾਂ ਦਾ ਉਹ ਕਰੇ ਬੁਪਾਰ ॥
ਦੰਦ ਕੱਢਦਾ ਨਾਲੇ ਲਾਂਦਾ ।
ਰੋਟੀ ਇੱਸੇ ਤਰਾਂ ਕਮਾਂਦਾ ॥
ਭਲਾ ਆਦਮੀ ਹੈਸੀ ਓਹ ।
ਕਿਸੇ ਨਾਲ ਨਾ ਕਰਦਾ ਧ੍ਰੋਹ ॥
ਕੁੜੀ ਕੋਲ ਸੀ ਸ਼ੈ ਨ ਕਾਈ ।
ਡਾਕਟਰ ਨੂੰ ਉਸ ਆਖਿਆ ਭਾਈ ॥
ਦੰਦ ਆਪਣੇ ਵੇਚਣ ਆਈ ॥
ਮੂੰਹੋਂ ਕੱਢੋ ਕਰੋ ਸਫ਼ਾਈ ॥
ਡਾਕਟਰ ਉਸ ਨੂੰ ਪੁੱਛੇ ਧੀਆ ।
ਕੇਹਾ ਤੈਨੂੰ ਪਿਆ ਕਜ਼ੀਆ ॥

ਕੁੜੀ ਆਪਣਾ ਹਾਲ ਸੁਣਾਇਆ।
ਸੁਣਕੇ ਉਹਦਾ ਜੀ ਭਰ ਆਇਆ॥
ਰੋ ਕੇ ਉਸਨੇ ਨੀਰ ਵਗਾਇਆ।
ਵੱਡਾ ਤਰਸ ਉਸਨੂੰ ਚਾ ਆਇਆ॥
ਲੜਕੀ ਨੂੰ ਦਿੱਤੋਸੁ ਪਿਆਰ।
ਦਿਲ ਵਿੱਚ ਕਰਕੇ ਸੋਚ ਵਿਚਾਰ॥
ਆਖਣ ਲੱਗਾ ਧੀਏ ਪਿਆਰੀ।
ਕੰਮ ਤੇਰੇ ਰੱਬ ਆਪ ਸਵਾਰੀ॥
ਮੋਹਰ ਸੋਨੇ ਦੀ ਇਹ ਲੈ ਬੀਬੀ।
ਦੂਰ ਤੁਹਾਡੀ ਹੋਇ ਗ਼ਰੀਬੀ॥
ਸਾਰੀ ਮੋਹਰ ਜਦੋਂ ਲੱਗ ਜਾਏ।
ਮੈਨੂੰ ਕੋਈ ਖਬਰ ਪੁਚਾਏ॥
ਖਰਚ ਤੁਹਾਨੂੰ ਅੱਗੋਂ ਦੇਸਾਂ।
ਅਪਨੀ ਖ਼ੁਸ਼ੀ ਨ ਢਿੱਲ ਕਰੇਸਾਂ॥
ਈਸ਼੍ਵਰ ਉਸਦਾ ਕੰਮ ਬਨਾਇਆ॥
ਦੁਖ ਦਲਿੱਦਰ ਦੂਰ ਕਰਾਇਆ॥
ਮਾਪਿਆਂ ਨੂੰ ਸੁਖ ਦੇਵਨ ਵਾਲੀ।
ਸ਼ਾਬਸ਼ ਲੈਕੇ ਹੋਈ ਸੁਖਾਲੀ॥
ਚੰਗਿਆਂ ਦੇ ਕੰਮ ਚੰਗੇ ਹੋਂਦੇ।
ਭੈੜੇ ਬਹਿ ਕਰਮਾਂ ਨੂੰ ਰੋਂਦੇ॥
ਤੁਸੀਂ ਵੀ ਸੁਣ ਲੌ ਸਾਰੀ ਕੁੜੀਓ।
ਸੇਵਾ ਵੱਡਿਆਂ ਦੀ ਸਬ ਕਰੀਓ॥

ਤਰਸ ਗਰੀਬਾਂ ਉੱਤੇ ਕਰਨਾ।
ਲੋਭ ਪਿੱਛੇ ਅਪਣੇ ਨਹੀਂ ਮਰਨਾ॥
ਭਲਿਆਂ ਦੀ ਹੋਂਦੀ ਭਲਿਆਈ।
ਈਸ਼੍ਵਰ ਹੋਂਦਾ ਆਪ ਸਹਾਈ॥

## (੩੦) ਕੁੱਤਾ॥

ਜਿੱਥੇ ਪੰਜਾਂ ਸੱਤਾਂ ਘਰਾਂ ਦੀ ਵੱਸੋਂ ਹੋਵੇ ਉੱਥੇ ਇੱਕ ਨ ਇੱਕ ਕੁੱਤਾ ਜਰੂਰ ਹੋਵੇਗਾ। ਰਾਤ ਨੂੰ ਹਨੇਰੇ ਟੁਰਾਂਦਿਆਂ ਜਿੱਥੋਂ ਕੁੱਤਿਆਂ ਦੀ ਅਵਾਜ ਆਵੇ ਅਵੱਸੋਂ ਜਾਣੋਂ ਏਥੇ ਆਦਮੀਆਂ ਦਾ ਵਾਸਾ ਹੈ। ਕੁੱਤਾ ਆਪਣੇ ਮਾਲਕ ਨੂੰ ਬੜਾ ਪਿਆਰ ਕਰਦਾ ਹੈ। ਪਿੱਛੇ ਛੱਡ ਜਾਓ ਤਾਂ ਘਰ ਆਉਂਦਿਆਂ ਪੂਛਲ ਹਿਲਾਉਂਦਾ ਦੌੜਕੇ ਅੱਗੋਂ ਆ ਮਿਲਦਾ ਹੈ। ਦੁਆਲੇ ਭੌਂਦਾ ਹੈ ਅਤੇ ਟਪੋਸੀਆਂ ਮਾਰਦਾ ਹੈ। ਨਾਲ ਲੈ ਜਾਓ ਤਾਂ ਜਿੱਧਰ ਜਾਓ ਮਗਰ ਮਗਰ ਦੌੜਦਾ ਜਾਂਦਾ ਹੈ। ਜਿਸ ਦੇਸਵਿੱਚ ਜਾਓ ਤੁਹਾਡੇ ਨਾਲ ਜਾਏਗਾ, ਜਿਸ ਘਰ ਵਿੱਚ ਰਹੋ ਤੁਹਾਡੇ ਨਾਲ ਰਹੇਗਾ। ਇਹ ਨੂੰ ਸਾਈਂ ਪਿਆਰਾ ਹੁੰਦਾ ਹੈ, ਥਾਂਵਾਂ

ਨਹੀਂ । ਓਪਰੇ ਆਦਮੀਨੂੰ ਵੇਖਕੇ ਘਰ ਵੜਨ ਨਹੀ ਦੇਂਦਾ, ਰਾਤ ਨੂੰ ਤੁਸੀਂ ਸੁੱਤੇ ਰਹੋ, ਇਹ ਜਾਗਦਾ ਰਹਿੰਦਾ ਹੈ ਅਤੇ ਪਹਿਰਾ ਦੇਂਦਾ ਹੈ। ਅਮੀਰਾਂ ਦੇ ਘਰਾਂ ਦਾ ਦਰਬਾਨ ਹੈ । ਦੌੜਦਾ ਹਨੇਰਦਾ ਹੈ। ਤਦੇ ਸ਼ਿਕਾਰੀਆਂ ਦਾ ਸ਼ਿਕਾਰ ਫੜ ਲਿਆਉਂਦਾਹੈ। ਗਰੀਬਾਂ ਦੇ ਬੀ ਕੰਮ ਕਰਦ ਹੈ। ਧੋਬੀ ਘਾਟ ਤੇ ਲੈ ਜਾਏ ਤਾਂ ਓਸਦਿਆਂ ਕੱਪੜਿਆਂ ਦੀ ਰਾਖੀ ਕਰਦਾ ਹੈ। ਆਜੜੀ ਭੇਡਾਂ ਬੱਕਰੀਆਂ ਕੋਲ ਛੱਡ ਜਾਏ ਤਾਂ ਬਘਿਆੜ ਨੂੰ ਨੇੜੇ ਨਹੀ ਢੁਕਣ ਦੇਂਦਾ॥

ਕੇਈਆਂ ਦੇਸਾਂ ਵਿੱਚ ਕੁੱਤਿਆਂ ਨੂੰ ਗੱਡੀਆਂ ਅੱਗੇ ਜੋਂਦੇ ਹਨ ਜਿਨ੍ਹਾਂ ਨੂੰ ਓਹ ਚੰਗੀ ਤਰ੍ਹਾਂ ਖਿੱਚਦੇ ਹਨ। ਉਨ੍ਹਾਂ ਨੂੰ ਤੀਹ ਤੀਹ ਕੁੱਤਿਆਂ ਜੋੜੀ ਲਾ ਦਿੰਦੇ ਹਨ। ਦਿਹਾੜੀ ਵਿੱਚ ਸੱਤਰ ਅੱਸੀ ਮੀਲ ਲੰਘ ਜਾਂਦੇ ਹਨ। ਐਥੇ ਹੋਣ ਤਾਂ ਇਕ ਤਮਾਸ਼ਾ ਬਣ ਜਾਏ ॥

ਖਾਣ ਨੂੰ ਜੋ ਕੁਝ ਦਿਓ ਕੁੱਤਾ ਖਾ ਲੈਂਦਾ ਹੈ। ਸੁੱਕੇ ਟੁਕੜੇ ਪਾਓ ਉਹ ਬੀ ਚੱਬ ਲੈਂਦਾ ਹੈ । ਹੱਡੀਆਂ ਸੁੱਟੋ ਤਾਂ ਬੀ ਕੜਕਾ ਲੈਂਦਾ ਹੈ। ਤੁਸੀਂ ਆਪਣੇ ਕੁੱਤੇ ਨੂੰ ਚੰਗਾ ਚੋਸਾ ਖਾਣ ਨੂੰ ਨਾ ਦਿਓ, ਤੁਹਾਨੂੰ ਛੱਡਕੇ ਅਮੀਰ ਕੋਲ ਨਹੀਂ ਜਾਂਦਾ। ਫੇਰ ਤੁਸੀਂ ਇਹਦੀ ਚੰਗੀ ਤਰ੍ਹਾਂ ਗੌਰ ਕਿਉਂ ਨਾ ਕਰੋ, ਜਦ ਇਹ ਤੁਹਾਡੇ ਨਾਲ ਏਡਾ ਹਿਤ ਕਰਦਾ ਅਤੇ ਐਡੀ ਸੇਵਾ ਕਰਦਾ ਹੈ। ਕੁੱਤਾ ਪਾਣੀ

ਵਿੱਚ ਤਰਨ ਜਾਣਦਾ ਹੈ। ਕੋਈਆਂ ਕੁੱਤਿਆਂ ਨੇ ਡੁਬ-ਦਿਆਂ ਮਨੁੱਖਾਂ ਨੂੰ ਕੱਢਿਆ ਹੈ। ਕੁੱਤਾ ਭਿੱਜ ਜਾਏ ਤਾਂ ਪਿੰਡਾ ਹਿਲਾ ਕੇ ਛੰਡਦਾ ਹੈ। ਕੋਈ ਵਾਰੀ ਏਹ ਦੇ ਛੰਡਿਆਂ ਬੁਰੀਆਂ ਛਿੱਟਾਂ ਪੈਂਦੀਆਂ ਹਨ॥

ਕੋਈ ਕੁੱਤੇ ਕਾਲੇ ਰੰਗ ਦੇ ਹੁੰਦੇ ਹਨ, ਕਈ ਚਿੱਟੇ ਰੰਗ ਦੇ, ਕਈ ਕਈ ਡੱਬ ਖੜੱਬ ਆਦਿਕ ਹੋਰ ਦੌਰ ਬੀ ਹੁੰਦੇ ਹਨ। ਪੂਛਲ ਲੰਮੀ ਹੁੰਦੀ ਹੈ। ਇਹ ਦੀ ਜੀਭ ਬੀ ਲੰਮੀ ਅਤੇ ਕੂਲੀ ਹੁੰਦੀ ਹੈ। ਤੁਸਾਂ ਵੇਖਿਆ ਹੋਵੇਗਾ ਕਿ ਗਰਮੀਆਂ ਵਿੱਚ ਜਦੋਂ ਤਾ ਲੱਗਦਾ ਸੁ ਤਾਂ ਇਹ ਕੋਈ ਵਾਰੀ ਜੀਭ ਕੱਢ ਕੇ ਹੌਂਕਦਾ ਹੈ। ਅਗਲੇ ਪੈਰ ਦੀਆਂ ਪੰਜ ਉਂਗਲੀਆਂ ਹੁੰਦੀਆਂ ਸੁ ਪਿਛਲੇ ਦੀਆਂ ਚਾਰ, ਪੌਂਚੇ ਤਿੱਖੇ, ਇਨ੍ਹਾਂ ਨਾਲ ਮਿੱਟੀ ਪੁਟਦਾ ਹੈ॥

# (੩੧) ਕੁੱਤਾ ਮਾਲਕ ਪਿੱਛੇ ਜਾਨ ਦੇ ਦੇਂਦਾ ਹੈ॥

ਇੱਕ ਰਾਤੀਂ ਘਰ ਨੂੰ ਅੱਗ ਲੱਗੀ। ਘਰ ਵਾਲਾ ਤ੍ਰੀਜੀ ਛੱਤੇ ਸੁੱਤਾ ਪਿਆ ਸੀ, ਮੰਜੀ ਕੋਲ ਕੁੱਤਾ ਬੀ ਪਿਆ ਹੋਇਆ ਸੀ, ਕੁੱਤੇ ਨੂੰ ਅੱਗ ਲੱਗਣ ਦਾ ਪਤਾ ਲੱਗਾ ਤਾਂ ਛੇਤੀ ਨਾਲ ਮਾਲਕਨੂੰ ਜਗਾਉਣ ਦੀ ਕੀਤੀਓ

ਸੁ, ਓਹਦੀ ਹਿੱਕ ਤੋਂ ਕੱਪੜਾ ਲਾਹ ਪੌਂਚਿਆਂ ਨਾਲ ਖਰੋਚਨ ਲੱਗਾ ॥

ਮਾਲਕ ਜਾਗਿਆ ਤਾਂ ਸਹੀ ਪਰ ਸੁਖਦੀ ਨੀਂਦਰੇ ਸੁੱਤਾ ਸੀ, ਨ ਜਾਤਾ ਕੁੱਤਾ ਕਿਉਂ ਜਗਾਂਦਾ ਹੈ, ਫੇਰ ਸੌਂ ਰਿਹਾ। ਹੁਣ ਕੁੱਤਾ ਵਿਛਾਈ ਖਿੱਚਨ ਲੱਗਾ ਪਰ ਮਾਲਕ ਤਾਂ ਸਗੋਂ ਵਲ੍ਹੇਟ ਵਲ੍ਹੇਟ ਕੇ ਸਵੇਂ। ਕੁੱਤੇ ਵਿਚਾ-ਰਿਆ ਕਿ ਅੱਗ ਵਧਦੀ ਜਾਂਦੀ ਹੈ ਜੇ ਹੁਣ ਮਾਲਕ ਨਾ ਉੱਠਿਆ ਤਾਂ ਮਾੜਾ ਕੰਮ ਹੋਵੇਗਾ। ਮਾਲਕ ਦੇ ਦੁਆਲੇ ਦਾ ਕੁੜਤਾ ਖਿੱਚ ਕੇ ਪਾੜਨ ਲੱਗਾ। ਅੱਖੀਆਂ ਮਲਦਾ ਮਲਦਾ ਮਾਲਕ ਉੱਠਿਆ ਵੇਖਿਓਸੁ ਅੱਗ ਲੱਗੀ ਹੈ ਅਤੇ ਸੌਣ ਵਾਲੇ ਕੋਠੇ ਵਿੱਚ ਆ ਪੁੱਜੀ ਹੈ। ਹੋਰ ਕੁਝ ਨਾ ਸੁੱਝਾ ਸੁ ਛੇਤੀ ਬਾਰੀ ਵੱਲ ਭੱਜਿਆ। ਸਬੱਬ ਨਾਲ ਇਕ ਰੱਸਾ ਬੀ ਲੱਭ ਪਿਓਸੁ, ਬੰਨ੍ਹ ਕੇ ਹਿਠਾਂ ਲਮਕ ਪਿਆ, ਆਪ ਤਾਂ ਬਚ ਰਿਹਾ ਪਰ ਕਾਹਲੀ ਵਿੱਚ ਇਹ ਭੁੱਲ ਗਿਓਸੁ ਜੋ ਕੁੱਤਾ ਕਿਵੇਂ ਬਚੇਗਾ। ਹਿਠਾਂ ਜਾਕੇ ਹੱਥ ਮਲਨ ਲੱਗਾ ਪਰ ਹੁਣ ਕੀ ਬਨਦਾ ਸੀ, ਕੁੱਤਾ ਵਿਚਾਰਾ ਅੱਗ ਦੇ ਵਿੱਚ ਸੜ ਮੋਇਆ ॥

ਕੁੱਤਿਆ! ਜੇ ਤੂੰ ਚਾਹੁੰਦੋਂ ਮਾਲਕ ਨੂੰ ਸੁੱਤਿਆਂ ਛੱਡ ਜਾਂਦੋਂ ਅਤੇ ਆਪਣੀ ਜਾਨ ਨਾਂ ਗਵਾਂਦੋਂ ਪਰ ਸ਼ਾਬਾਸ਼ੇ ਤੇਰੇ ਪਿਆਰ ਨੂੰ, ਤੂੰ ਮਾਲਕ ਪਿੱਛੇ ਆਪਣੀ ਜਾਨ ਬੀ ਦੇ ਦਿੱਤੀ ॥

# (੩੨) ਅਟਕ ਦਰਯਾ॥

ਇਹ ਦਰਯਾ ਪੰਜਾਬ ਦੇਸ ਦੀ ਲਹਿੰਦੀ ਹੱਦ ਨਾਲ ਉੱਤਰ ਤੋਂ ਦੱਖਨ ਤੀਕ ਲਗਾ ਗਿਆ ਹੈ । ਇਸ ਲਈ ਇਹ ਬੀ ਪੰਜਾਬ ਦਾ ਹੀ ਦਰਯਾ ਗਿਣਿਆ ਜਾਂਦਾ ਹੈ। ਇਹ ਪੰਜਾਬ ਦਿਆਂ ਸਾਰਿਆਂ ਦਰਯਾਵਾਂ ਥੋਂ ਵੱਡਾ ਹੈ। ਕਸ਼ਮੀਰ ਥੋਂ ਪਰੇ ਤਿੱਬਤ ਦੇ ਦੇਸ ਵਿੱਚੋਂ ਨਿਕਲਦਾ ਹੈ। ਕੇਈਆਂ ਇਲਾਕਿਆਂ ਨੂੰ ਚੀਰਦਾ ਅਟਕ ਦੇ ਕਿਲੇ ਕੋਲ ਪਹੁੰਚਦਾ ਹੈ । ਇਸ ਕਿਲ ਦਾ ਨਾਂ ਬੀ ਅਟਕ ਦਾ ਕਿਲਾ ਹੈ। ਇੱਸੇ ਥਾਂ ਤੇ ਲੂੰਡਾ ਦਰਯਾ ਬੀ ਕਾਬਲ ਵੱਲੋਂ ਆਕੇ ਇਸ ਦੇ ਨਾਲ ਮਿਲਦਾ ਹੈ॥

ਥੋੜੀ ਦੂਰ ਜਾਕੇ ਇੱਸੇ ਤੇ ਇੱਕ ਦੂਹਰਾ ਪੁਲ ਬੰਨ੍ਹਿਆ ਹੋਇਆ ਹੈ ਜਿਸ ਦੀ ਉੱਪਰਲੀ ਛੱਤ ਥੋਂ ਰੇਲ ਲੰਘਦੀ ਹੈ, ਹੇਠੋਂ ਆਦਮੀ, ਘੋੜੇ ਆਦਿਕ ਆਉਂਦੇ ਜਾਂਦੇ ਹਨ । ਇੱਥੇ ਦਰਯਾ ਦੀ ਦੋਹੀਂ ਪਾਸੀਂ ਸਲੇਟ ਦਾ ਪਹਾੜ ਹੈ, ਇੱਸੇ ਕਰਕੇ ਅਗ੍ਹਾਂ ਦਰਯਾ ਦਾ ਪੇਟ ਬਹੁਤ ਸੌੜਾ ਹੋ ਗਿਆ ਹੈ॥

ਅਟਕ ਤੋਂ ਹਿਠਾਂ ਚੋਖੀ ਦੂਰ ਤੀਕਨ ਇਸ ਦਰਯਾ ਵਿੱਚ ਬੇੜੀ ਬਹੁਤ ਘੱਟ ਚਲਦੀ ਹੈ । ਕਿਉਂ ਜੋ ਪੱਥਰਾਂ ਨਾਲ ਲੱਗਕੇ ਟੁੱਟਣ ਦਾ ਡਰ ਹੈ । ਪਰ ਆਓ ਅਸੀਂ ਅਟਕ ਕੋਲੋਂ ਹੀ ਬੇੜੀ ਤੇ

ਚੜ੍ਹੀਏ ਜਿਸ ਪਾਸੇ ਦਰਯਾ ਜਾਂਦਾ ਹੈ ਓੱਧਰ ਚੱਲੀਏ, ਵੇਖ ਛੇਣੇ! ਸੱਜੇ ਹੱਥ ਵੱਲ ਇੱਕ ਪਿੰਡ ਨਜਰੀ ਆਉਂਦਾ ਹੈ ਇਹ ਕੇਹੜਾ ਪਿੰਡ ਹੈ? ਕਾਲਾਬਾਗ ਹੈ। ਇੱਥੋਂ ਅਗ੍ਹਾਂ ਦਰਯਾ ਬਹੁਤ ਚੌੜਾ ਹੋਗਿਆ ਹੈ। ਕਿਉਂ ਜੋ ਹੁਣ ਮੈਦਾਨ ਵਿੱਚ ਆ ਗਿਆ ਹੈ। ਅੱਗੇ ਦਰਯਾ ਰੇਤਲੇ ਮੈਦਾਨਾਂ ਵਿੱਚੋਂ ਲੰਘਦਾ ਦੱਖਣ ਵੱਲ ਚਲਿਆ ਜਾਂਦਾ ਹੈ। ਦੂਰ ਜਾਕੇ ਖੱਬੇ ਪਾਸੇ ਵੱਲ ਇਹ ਦੇ ਨਾਲ ਹੋਰ ਕੇਹੜਾ ਵੱਡਾ ਸਾਰਾ ਦਰਯਾ ਆ ਰਲਿਆ ਹੈ? ਇਹ ਪੰਜਾਬ ਦੇ ਪੰਜ ਦਰਯਾ ਹਨ, ਇਹਨਾਂ ਦੇ ਸਾਮ੍ਹਣੇ ਇਹ ਨਗਰ ਕੇਹੜਾ ਹੈ। ਇਹ ਮਿੱਠਨ ਕੋਟ ਹੈ॥

ਹੁਣ ਦਰਯਾ ਪੰਜਾਬ ਦੀ ਹੱਦੋਂ ਨਿਕਲ ਆਇਆ। ਅੱਗੇ ਸਿੰਧ ਦੇਸ ਹੈ। ਵੇਖੋ ਦਰਯਾ ਤੇ ਇੱਕ ਪੁਲ ਬੰਨ੍ਹਿਆ ਹੋਯਾ ਹੈ। ਸੱਜੇ ਪਾਸੇ ਵੱਲ ਇੱਕ ਨਗਰ ਬੀ ਹੈ। ਹਾਂ ਇਹ ਸ਼ਹਿਰ ਸੱਖਰ ਹੈ। ਪੁਲ ਨੂੰ ਬੀ ਸੱਖਰ ਦਾ ਪੁਲ ਆਖਦੇ ਹਨ। ਤੁਸਾਂ ਜੋ ਸੱਖਰ ਦੀਆਂ ਚੁੰਨੀਆਂ ਲੈਂਦੀਆਂ ਹੋ ਇਹ ਇੱਥੋਂ ਹੀ ਆਉਂਦੀਆਂ ਹਨ। ਇਸ ਥੋਂ ਅੱਗੇ ਇਹ ਦਰਯਾ ਕੁਝ ਦੂਰ ਸਿੰਧ ਦਿਆਂ ਰੇਤਲਿਆਂ ਮੈਦਾਨਾਂ ਵਿੱਚੋਂ ਲੰਘਦਾ ਸਮੁੰਦਰ ਵਿੱਚ ਜਾ ਪੈਂਦਾ ਹੈ। ਇਸੇ ਕਰਕੇ ਇਸ ਦਰਯਾ ਦਾ ਨਾਉਂ ਸਿੰਧ ਬੀ ਪਿਆ ਹੋਇਆ ਹੈ॥

# (੩੩) ਤੋਤਾ॥

ਪਿੱਪਲ ਉੱਤੋਂ ਤੋਤਿਆਂ ਦੀ ਅਵਾਜ਼ ਪਈ ਆਉਂਦੀ ਹੈ ਪਰ ਦਿੱਸਦੇ ਕਿਉਂ ਨਹੀਂ ? ਸਾਵੇ ਸਾਵੇ ਇਨ੍ਹਾਂ ਦੇ ਪਰ ਹੁੰਦੇ ਹਨ । ਹਰਿਆਂ ਪੱਤ੍ਰਾਂ ਵਿੱਚੋਂ ਕਿਵੇਂ ਦਿੱਸਣ ? ਰਤੀ ਤਾਉੜੀ ਚਾ ਮਾਰੋ । ਔਹ ਦੇਖੋ ! ਤੋਤਿਆਂ ਦੀ ਡਾਰ ਦੀ ਡਾਰ ਉੱਡੀ ਜੇ । ਕਿਹੀ ਲੰਮੀ ਪੂਛਲ ਹੈ ਨੇ ਇਸੇ ਕਰਕੇ ਸਿੱਧੇ ਤੀਰ ਉੱਡਦੇ ਹਨ ॥

ਹੁਣ ਨਾਲ ਦੀ ਬੇਰੀ ਤੇ ਜਾ ਬੈਠੇ ਹਨ । ਕੁਤਰ ਕੁਤਰ ਕੇ ਬੇਰ ਸੁੱਟਣ ਲੱਗ ਪਏ ਹਨ । ਪਟਕ ਪਟਕ ਧਰਤੀ ਤੇ ਬੇਰਾਂ ਦੀ ਬਰਖਾ ਹੋਣ ਲੱਗ ਪਈ ਹੈ। ਕੇਈਆਂ ਬੇਰਾਂ ਦੀਆਂ ਤਾਂ ਗਿਟਕਾਂ ਬੀ ਭੰਨ ਛੱਡੀਆਂਨੇ। ਇਹ ਕਾਹਦੇ ਨਾਲ ਭੰਨਦੇ ਹਨ ? ਤੋਤੇ ਦੀ ਲੰਮੀ ਡਿੰਗੀ ਚੁੰਝ ਕੈਂਚੀ ਵਾਕਨ ਤ੍ਰਿਖੀ ਹੁੰਦੀ ਹੈ। ਇਸ ਨਾਲ ਬਦਾਮ ਨੂੰ ਭੰਨਕੇ ਵਿੱਚੋਂ ਗਿਰੀ ਬੀ ਕੱਢ ਲੈਂਦਾ ਹੈ। ਸ੍ਰੀਂਹ ਦੀਆਂ ਸੁੱਕੀਆਂ ਫਲੀਆਂ ਦੇ ਵਿਚਲੇ ਬੀ ਕਿਡੇ ਕਰੜੇ ਹੁੰਦੇ ਹਨ, ਉਨ੍ਹਾਂ ਬੀਆਂ ਵਿੱਚੋਂ ਬੀ ਗਿਰੀ ਕੱਢ ਕੇ ਖਾ ਲੈਂਦਾ ਹੈ । ਔਹ ਇੱਕ ਤੋਤਾ ਬੇਰੀ ਦੀ ਨੀਵੀਂ ਟਹਿਨੀਂ ਤੇ ਬੈਠਾ ਜੇ । ਵੇਖੋ ਟਹਿਣੀ ਕਿਹੀ ਰੱਸੀ ਜਿਹੀ ਪਤਲੀ ਹੈ । ਕਿਵੇਂ ਇਹ ਨੂੰ ਪੰਜਿਆਂ ਵਿੱਚ ਫੜਿਆ ਹੋਇਆ ਸੁ,

ਦੋ ਉਂਗਲੀਆਂ ਇੱਕ ਪਾਸੇ ਸੁ, ਦੋ ਦੂਜੇ ਪਾਸੇ। ਲੌ ਹੁਣ ਤਾਂ ਟਾਹਣੀ ਦੇ ਉਤਲੇ ਪਾਸੇ ਚੜ੍ਹਨ ਲੱਗ ਪਿਆ ਜੇ। ਕਿਵੇਂ ਪੌਂਚਿਆਂ ਨਾਲ ਫੜ ਫੜ ਕੇ ਸੌਖ ਚੜ੍ਹੀ ਜਾਂਦਾ ਹੈ? ਨਾਲ ਨਾਲ ਚੁੰਝ ਦਾ ਬੀ ਸਹਾਰਾ ਲੈਂਦਾ ਹੈ। ਤੋਤੇ ਕਿਰਸਾਣਾਂ ਦਾ ਬਹੁਤ ਜਾਨ ਕਰਦੇ ਹਨ ਜੁਆਰ ਅਤੇ ਬਾਜਰੇ ਨੂੰ ਸਿੱਟੇ ਪੈਂਦੇ ਹਨ, ਤਾਂ ਤੋਤੇ ਟੁੱਟ ਕੇ ਆਉਂਦੇ ਹਨ। ਸਿੱਟਿਆਂ ਦੀਆਂ ਡੰਡੀਆਂ ਤੇ ਆ ਬਹਿੰਦੇ ਹਨ। ਦੋ ਦਾਣੇ ਇੱਕ ਸਿੱਟੇ ਵਿੱਚੋਂ ਖਾਧੇ ਅਤੇ ਦੋ ਦੂਜੇ ਵਿੱਚੋਂ ਅਤੇ ਸਿੱਟੇ ਕੁਤਰ ਕੁਤਰ ਕੇ ਹਿਠਾਂ ਸੱਟੇ। ਰਾਖਾ ਗੁਲੇਲ ਲੈਕੇ ਖਲੋਤਾ ਰਹਿੰਦਾ ਹੈ। ਨਹੀਂ ਤਾਂ ਤੋਤੇ ਕੁਤਰ ਕੁਤਰ ਕੇ ਸਾਰੀ ਪੈਲੀ ਦਾ ਸੱਤਿਆ ਨਾਸ ਕਰ ਦੇਣ, ਤੋਤਾ ਵੱਡਾ ਪਿਆਰਾ ਜਨੌਰ ਹੈ। ਇਸ ਨੂੰ ਪਿੰਜਰੇ ਵਿੱਚ ਰੱਖ ਕੇ ਪਾਲਦੇ ਹਨ। ਕੋਈ ਤੋਤੇ ਗੱਲਾਂ ਕਰਨੀਆਂ ਸਿੱਖ ਜਾਂਦੇ ਹਨ, ਜੋ ਬੋਲੋ ਅੱਗੋਂ ਓਹੀ ਬੋਲਦੇ ਹਨ। ਜਾਂ ਜੇਹੜੀ ਗੱਲ ਸਿਖਾਓ ਓਹੀ ਘੜੀ ਮੁੜੀ ਬੋਲਦੇ ਹਨ। ਪਰ ਸਮਝਦੇ ਮੂਲ ਨਹੀਂ॥

## (੩੪) ਤੋਤੇ ਦੀ ਕਹਾਣੀ॥

ਇਕ ਸ਼ਹਿਰ ਵਿੱਚ ਇੱਕ ਸਰਾਂ ਸੀ, ਸਰਾਂ ਤੋਂ ਬਾਹਰ ਅੱਗੜ ਪਿੱਛੜ, ਕਰਾਏ ਦੀਆਂ ਬੱਘੀਆਂ

ਖਲੋਤੀਆਂ ਰਹਿੰਦੀਆਂ ਸਨ। ਸਰਾਂ ਵਿੱਚ ਅਮੀਰ ਬੀ ਆ ਉਤਰਦੇ ਸਨ। ਜਿਸ ਵੇਲੇ ਕਿਸੇ ਅਮੀਰ ਨੂੰ ਬੱਘੀ ਵਿੱਚ ਚੜ੍ਹਕੇ ਕਿੱਧਰੇ ਜਾਣ ਦੀ ਲੋੜ ਹੁੰਦੀ ਸੀ ਉਹਦਾ ਨੌਕਰ ਜਾਂ ਉਹ ਆਪ ਸਰਾਂ ਦੇ ਬੂਹੇ ਕੋਲ ਆਕੇ ਅਵਾਜ ਮਾਰਦਾ ਸੀ "ਬੱਘੀ ਲਿਆਓ" ਜਿਸ ਬੱਘੀ ਵਾਲੇ ਦੀ ਵਾਰੀ ਹੁੰਦੀ ਸੀ, ਆਪਣੀ ਬੱਘੀ ਲਿਆ ਖਲ੍ਹਾਰਦਾ ਸੀ॥

ਸਰਾਂ ਦੇ ਬੂਹੇ ਕੋਲ ਇੱਕ ਸੁਦਾਗਰ ਦੀ ਹਵੇਲੀ ਸੀ। ਸੁਦਾਗਰ ਨੇ ਹਵੇਲੀ ਤੇ ਇੱਕ ਤੋਤੇ ਦਾ ਪਿੰਜਰਾ ਚਾ ਟੰਗਿਆ ਸੀ। ਤੋਤਾ ਇਹੀ ਬੋਲੀ ਸਿੱਖ ਗਿਆ। "ਬੱਘੀ ਲਿਆਓ, ਬੱਘੀ ਲਿਆਓ"। ਇੱਕ ਦਿਨ ਤੋਤਾ ਬੋਲਿਆ "ਬੱਘੀ ਲਿਆਓ" ਬੱਘੀ ਵਾਲਾ ਬੱਘੀ ਲੈ ਆਇਆ, ਤੇ ਅੱਗੇ ਬੱਘੀ ਵਿੱਚ ਚੜ੍ਹਨ ਵਾਲਾ ਕੋਈ ਨਹੀਂ ਸੀ। ਹੱਕਾ ਬੱਕਾ ਹੋਕੇ ਪਿਛਾਂ ਮੁੜ ਗਿਆ ਤਾਂ ਜਾਕੇ ਸਾਰੀਆਂ ਬੱਘੀਆਂ ਤੋਂ ਪਿੱਛੇ ਖਲੋਣਾ ਪਿਆ, ਤੋਤਾ ਫੇਰ ਬੋਲਿਆ "ਬੱਘੀ ਲਿਆਓ" ਦੂਜੇ ਬੱਘੀ ਵਾਲੇ ਨਾਲ ਬੀ ਇਹੋ ਹਾਲ ਹੋਇਆ। ਤ੍ਰੀਜੀ ਵਾਰ ਫੇਰ ਤੋਤਾ ਬੋਲਿਆ ਤਾਂ ਤ੍ਰੀਜੀ ਬੱਘੀ ਵਾਲੇ ਨੇ ਬੀ ਉਸੇ ਤਰ੍ਹਾਂ ਆਪਣੀ ਵਾਰੀ ਗਵਾਈ॥

ਬੱਘੀਆਂ ਵਾਲਿਆਂ ਆਖਿਆ ਇਹ ਸਾਡੇ ਨਾਲ ਕੌਣ ਮਖੌਲ ਕਰਦਾ ਹੈ? ਐਤਕੀ ਰਲ ਕੇ ਚੱਲੀਏ,

ਤਾਂ ਮੌਜੂ ਕਰਨ ਵਾਲੇ ਦੀ ਖਬਰ ਲਈਏ । ਤਾਂ ਫੇਰ ਅਵਾਜ ਆਈ "ਬੱਘੀ ਲਿਆਓ"। ਤ੍ਰੈ ਚਾਰ ਢੱਘੀਆਂ ਵਾਲੇ ਬੱਘੀਆਂ ਦੂੜਾ ਲੈ ਗਏ। ਤਾਂ ਓਥੇ ਕੋਈ ਨਹੀਂ ਸੀ। ਓਥੇ ਵੇਖਦੇ ਹੀ ਸਨ ਤਾਂ ਉਤੋਂ ਹਵੇਲੀ ਵੱਲੋਂ ਫੇਰ ਅਵਾਜ ਆਈ "ਢੱਘੀ ਲਿਆਓ" ਉਨ੍ਹਾਂ ਤੱਕਿਓਨੇ ਤਾਂ ਤੋਤਾ ਵੇਖਕੇ ਸ਼ਰਮਿੰਦੇ ਹੋਏ। ਹਵੇਲੀ ਦੇ ਮਾਲਕ ਕੋਲ ਜਾਕੇ ਸਾਰਿਆਂ ਨੇ ਅਰਜ ਕੀਤੀ, "ਤੁਹਾਡੇ ਤੋਤੇ ਨੇ ਸਾਨੂੰ ਬੜਾ ਖਪਾਇਆ ਹੈ। ਇਹ ਨੂੰ ਕਿਧਰੇ ਪਛੋਤੇ ਟੰਗੋ"। ਮਾਲਕ ਨੇ ਤੋਤੇ ਨੂੰ ਹਵੇਲੀ ਦੇ ਪਛਵਾੜੇ ਜਾ ਟੰਗਿਆ॥

# ( ੩੫ ) ਗੱਲਾਂ ਕੱਥਾਂ ॥

ਪਰਮੇਸ਼੍ਵਰ ਨੇ ਸਾਨੂੰ ਜੀਭ ਦਿੱਤੀ ਹੈ ਕਿ ਅਸੀਂ ਗੱਲਾਂ ਕੱਥਾਂ ਕਰਕੇ ਆਪਣੇ ਦਿਲ ਦਾ ਹਾਲ ਹੋਰਨਾਂ ਨੂੰ ਦੱਸੀਏ। ਪਰ ਬਹੁਤ ਲੋਕ ਇਹ ਨਹੀਂ ਜਾਨਦੇ ਕਿ ਕੇਹੜੇ ਵੇਲੇ ਸਾਨੂੰ ਮੂੰਹੋਂ ਗੱਲ ਕੱਢਣੀ ਚਾਹੀਦੀ ਹੈ ਤੇ ਕਦੋਂ ਚੁੱਪ ਕਰ ਰਹਿਣਾ ਚਾਹੀਦਾ ਹੈ ॥

ਕਈ ਤੀਮਤਾਂ ਸਾਰਾ ਦਿਨ ਕਾਂ ਕਾਂ ਕਰਦੀਆਂ ਰਹਿੰਦੀਆਂ ਹਨ। ਐਨਾਂ ਬੋਲਦੀਆਂ ਹਨ ਕਿ ਸਿਰ ਖਪ ਜਾਂਦਾ ਹੈ। ਜੇਹੜੀ ਗੱਲ ਦਿਲ ਵਿੱਚ ਆਵੇ ਬਕ

ਦੇਂਦੀਆਂ ਹਨ। ਇਸੇ ਲਈ ਬੈਠੀਆਂ ਬੈਠੀਆਂ ਲੜਨ ਲੱਗ ਪੈਂਦੀਆਂ ਹਨ, ਜੇ ਪਹਿਲੇ ਸੋਚ ਸਮਝ ਕੇ ਗੱਲ ਕਰਨ ਤਾਂ ਬਖੇੜੇ ਕਿਉਂ ਪੈਣ ॥

ਸਾਨੂੰ ਚਾਹੀਦਾ ਹੈ ਕਿ ਜਦੋਂ ਕੋਈ ਗੱਲ ਕਰਨ ਲੱਗੀਏ ਤਾਂ ਪਹਿਲੇ ਮਨ ਵਿੱਚ ਵਿਚਾਰ ਕਰ ਲਈਏ ਭਈ ਇਸ ਗੱਲ ਨਾਲ ਕਿਸੇ ਦਾ ਮਨ ਤਾਂ ਨਾਂ ਦੁਖੇਗਾ। ਸਦਾ ਮਿੱਠਾ ਬੋਲਣਾ ਚਾਹੀਦਾ ਹੈ। ਕੌੜੀ ਗੱਲ ਭਾਵੇਂ ਸੱਚੀ ਬੀ ਹੋਵੇ ਨਾ ਕਹੋ ॥

ਕਈਆਂ ਤੀਂਵੀਆਂ ਦੀ ਵਾਦੀ ਹੈ ਕਿ ਦੂਜੇ ਦੇ ਔਗੁਣ ਉਹਦੇ ਮੂੰਹ ਉੱਤੇ ਕਹਿ ਦੇਂਦੀਆਂ ਹਨ ਅਤੇ ਫੇਰ ਇਹ ਫੜ ਮਾਰਦੀਆਂ ਹਨ ਕਿ ਅਸੀਂ ਸੱਚ ਬੋਲ-ਦੀਆਂ ਹਾਂ, ਸਾਨੂੰ ਕਿਸੇ ਦਾ ਲਿਹਾਜ਼ ਨਹੀਂ। ਪਰ ਇਹ ਗੱਲ ਮਾੜੀ ਹੈ। ਸਦਾ ਅਜੇਹੇ ਬਚਨ ਬੋਲੋ ਜਿਨ੍ਹਾਂ ਨੂੰ ਸੁਣ ਕੇ ਹੋਰਨਾਂ ਦਾ ਕੁਝ ਭਲਾ ਹੋਵੇ ਅਤੇ ਉਨ੍ਹਾਂ ਦਾ ਮਨ ਪਰਸੰਨ ਹੋਵੇ ॥

ਪਰਮੇਸ੍ਵਰ ਨੇ ਸਾਨੂੰ ਦੋ ਕੰਨ ਦਿੱਤੇ ਹਨ ਅਤੇ ਇੱਕ ਜੀਭ। ਸਾਨੂੰ ਚਾਹੀਦਾ ਹੈ ਕਿ ਦੋ ਗੱਲਾਂ ਸੁਣ ਕੇ ਇੱਕ ਗੱਲ ਕਰੀਏ। ਕੇਹੀ ਸੋਹਣੀ ਅਖੌਤ ਹੈ "ਇੱਕ ਚੁੱਪ ਸੌ ਸੁਖ"। ਯਾਦ ਰੱਖੋ ਜਦੋਂ ਦੋ ਜਨਾਨੀਆਂ ਗੱਲਾਂ ਕਰਦੀਆਂ ਹੋਨ ਤਾਂ ਵਿੱਚ ਨ ਬੋਲ ਪਓ। ਇਹ ਮੂਰਖਾਂ ਦਾ ਕੰਮ ਹੈ। ਬਿਨਾਂ ਬੁਲਾਏ ਬੋਲਣਾਂ ਬੀ ਬੁਰਾ ਹੈ ਕਿਸੇ

ਦੀ ਨਿੰਦਿਆ ਚੁਗਲੀ ਕਰਨੀ ਬੀ ਪਾਪ ਹੈ। ਸੌਂਹ ਖਾਕੇ ਸੱਚੀਆਂ ਨਾਂ ਬਣੋਂ। ਗਾਲ੍ਹਾਂ ਨਾਲ ਆਪਣਾ ਮੂੰਹ ਗੰਦਾ ਨਾਂ ਕਰੋ। ਇਨ੍ਹਾਂ ਗੱਲਾਂ ਉੱਤੇ ਚੱਲਣ ਨਾਲ ਤੁਹਾਡਾ ਬੋਲਣਾ ਸਕਾਰਥ ਹੋਵੇਗਾ॥

ਦੋਹਰਾ॥

ਕਰਨੀ ਚਾਹੇਂ ਗੱਲ ਜੋ ਮਨ ਵਿੱਚ ਉਸ ਨੂੰ ਤੋਲ।
ਬਿਨਾਂ ਬਿਚਾਰੇ ਨਾ ਕਦੇ ਮੂੰਹ ਥੀਂ ਕੁਝ ਬੀ ਬੋਲ॥

## (੩੬) ਰੋਟੀ ॥ ੩ ॥

ਅੰਦਰੋਂ ਵੀਰੋ ਆਟਾ ਲਿਆਕੇ ਦਾਦੀ ਨੂੰ ਆਖਣ ਲੱਗੀ "ਮਾਂ ਜੀ ਦੱਸੋ ਮੈਂ ਕਿੱਕੁਰ ਆਟਾ ਗੁੰਨ੍ਹਾਂ ?"

ਦਾਦੀ—ਆਟੇ ਦੀ ਪਰਾਤ ਵਿੱਚ ਢੇਰੀ ਜੇਹੀ ਕਰਕੇ ਸੱਜੇ ਹੱਥ ਨਾਲ ਵਿਚਕਾਰ ਟੋਆ ਕਰ ਲੈ ਤਾਂ ਜੋ ਆਸੇ ਪਾਸੇ ਉੱਚੀ ਵਾਕੁਰ ਹੋ ਜਾਏ ਤੇ ਵਿਚਕਾਰ ਪਾਣੀ ਜੋਗਾ ਥਾਂ ਰਹੇ। ਵੀਰੋ ਨੇ ਉਸੇ ਤਰ੍ਹਾਂ ਕੀਤਾ॥

ਵੀਰੋ—ਮਾਂ ਜੀ ਹੁਣ ਕੀ ਕਰਾਂ ?

ਦਾਦੀ—ਪਾਣੀ ਦਾ ਕਟੋਰਾ ਜੋ ਭਰਿਆ ਹੋਯਾ ਕੋਲ ਰੱਖਿਆ ਹੁੰਦਾ ਹੈ ਫੜ ਕੇ ਕੋਈ ਅੱਧਾ ਕੁ

ਪਾਣੀ ਆਟੇ ਵਿੱਚ ਪਾ ਤੇ ਸੱਜੇ ਹੱਥ ਨਾਲ ਰਲਾ। ਜਦ ਰਲਾਇਆ ਤਾਂ ਸਾਰਾ ਆਟਾ ਚੰਗੀ ਤਰ੍ਹਾਂ ਨਾ ਰਲਿਆ ਕਿੱਧਰੋਂ ਸੁੱਕਾ ਕਿੱਧਰੋਂ ਗਿੱਲਾ ਰਹਿ ਗਿਆ॥

ਵੀਰੋ—ਮਾਂ ਜੀ ਇਹ ਕਿਸ ਤਰ੍ਹਾਂ ਦਾ ਹੋ ਗਿਆ ਹੈ ਮੈਂ ਕੀ ਕਰਾਂ ਮੈਨੂੰ ਵੱਲ ਨਹੀਂ ਆਉਂਦਾ।

ਦਾਦੀ—ਜੋ ਵੱਡੀਉਮਰ ਦੀ ਸੀ ਕਾਹਲੀ ਨਾਂ ਪਈ ਸਗੋਂ ਸਹਿਜ ਸੁਭਾ ਨਾਲ ਉੱਠਕੇ ਆਈ ਤੇ ਆਖਿਆ–ਪੁੱਤ੍ਰ ਥੋਹੜਾ ਕੁ ਪਾਣੀ ਪਾਕੇ ਸੁੱਕੇ ਨੂੰ ਗਿੱਲਾ ਕਰ ਤੇ ਫੇਰ ਹੱਥ ਨਾਲ ਪਾਣੀ ਲਾ ਲਾ ਕੇ ਦੋਹਾਂ ਹੱਥਾਂ ਨਾਲ ਗੁੰਨ੍ਹ। ਖੱਬਾ ਹੱਥ ਹਠਾਹਾਂ, ਸੱਜਾ ਹੱਥ ਉੱਤੇ ਰੱਖਕੇ ਮੁੱਕੀ ਦਿਹ ਤਾਂ ਜੋ ਗਿਲਟਾਂ ਉਲਟਾਂ ਹੈਨ ਫਿੱਸ ਜਾਣ ਅਰ ਆਟਾ ਇੱਕੋ ਜੇਹਾ ਹੋ ਜਾਏ। ਮੁੜ ਥੋਹੜਾ ਕੁ ਪਾਣੀ ਉੱਤੇ ਛਿਣਕ ਕੇ ਛਿਉਂ ਛੱਡ। ਥੋਹੜੇ ਚਿਰ ਨੂੰ ਮੁਆਰੀਂ। ਕੁਛ ਚਿਰ ਮਗਰੋਂ ਜਦ ਵੀਰੋ ਆਟਾ ਮੁਆਰਨ ਲੱਗੀ ਤਾਂ ਬੋਲੀ "ਮਾਂ ਜੀ ਆਟਾ ਤੇ ਡਾਢਾ ਪੀਡਾ ਜੇਹਾ ਹੋ ਗਿਆ ਹੈ ਹੁਣ ਮੈਂ ਕੀ ਕਰਾਂ?"॥

ਦਾਦੀ—ਬੱਚੀ ਜਦ ਗੁੰਨ੍ਹਕੇ ਰੱਖੀਦਾ ਹੈ ਤਾਂ ਆਟੇ ਦੀਆਂ ਕਣੀਆਂ ਭਿੱਜਕੇ ਫੁੱਲ ਜਾਂਦੀਆਂ ਹਨ। ਇਸ

ਕਰਕੇ ਪੀੱਡਾ ਹੋ ਜਾਂਦਾ ਹੈ ਮੁੜ ਆਟੇ ਨੂੰ ਸੁਆਰੀਏ ਤਾਂ ਠੀਕ ਹੁੰਦਾ ਹੈ॥

ਵੀਰੋ—ਆਟਾ ਕਿੱਕੁਰ ਸੁਆਰੀਦਾ ਹੈ ? ਮੈਨੂੰ ਦੱਸੋ ?

ਦਾਦੀ—ਥੋਹੜਾ ਪਾਣੀ ਪਾਕੇ ਮੁੱਕੀ ਦੇਈਦੀ ਹੈ। ਜਦ ਕੀਕੁਰ ਲੇਸਦਾਰ ਨਾ ਹੋ ਜਾਏ ਬੱਸ ਨਹੀਂ ਕਰੀ ਦੀ। ਮੁੜ ਪਰਾਤ ਦੇ ਵਿਚਕਾਰ ਪਾਣੀ ਲਾਕੇ ਤੇ ਦੋਹਾਂ ਹੱਥਾਂ ਨੂੰ ਪਾਣੀ ਨਾਲ ਭਿਉਂਕੇ ਆਟੇ ਨੂੰ ਫੜ ਕੇ ਤੌਣ ਕਰਕੇ ਰੱਖ ਦੇਈਦੀ ਹੈ॥

ਵੀਰੋ ਨੇ ਆਪਣੀ ਵੱਲੋਂ ਤਾਂ ਉੱਸੇ ਤਰ੍ਹਾਂ ਕੀਤਾ ਪਰ ਜਦ ਦਾਦੀ ਨੇ ਆਕੇ ਵੇਖਿਆ ਤਾਂ ਪਰਾਤ ਦੇ ਨਾਲ ਸਾਰਾ ਆਟਾ ਚਿੰਬੜਿਆ ਹੋਯਾ ਅਰ ਤੌਣ ਵਿੱਕਲਕੜੀ ਜੇਹੀ ਤੇ ਚੌੜੀ ਕਰਕੇ ਰੱਖੀ ਹੋਈ ਡਿੱਠੀ। ਵੇਖਕੇ ਬੋਲੀਃ—

ਦਾਦੀ—ਉਰ੍ਹੇ ਆ ਮੈਂ ਤੈਨੂੰ ਤੌਣ ਦਾ ਵੱਲ ਦੱਸਾਂ॥ ਸਾਰੀ ਪਰਾਤ ਨੂੰ ਪਾਣੀ ਲਾਕੇ ਲੱਗਿਆ ਦਾ ਆ-ਟਾ ਉਗਾਲਿਆ ਤੇ ਫੇਰ ਆਟ ਨੂੰ ਫੜਕੇ ਫੇਰਿਆ ਅਰ ਸਾਰਾ ਆਟਾ ਲਾਹਕੇ ਸਾਫ਼ ਸੁਥਰੀ ਤੌਣ ਕੀਤੀ। ਵੀਰੋ ਨੇ ਦਾਦੀ ਦੀ ਤੌਣ ਬਣਾਨੀ ਦੰਗੀ ਤਰ੍ਹਾਂ ਚੇਤੇ ਰੱਖੀ ਅਰ

ਤ੍ਰਿਕਾਲਾਂ ਨੂੰ ਜਦ ਗੁੰਨ੍ਹਣ ਬੈਠੀ ਤਾਂ ਅੱਗੇ ਨਾਲੋਂ ਚੰਗਾ ਗੁੰਨ੍ਹਿਆ ਅਰ ਤੌਣ ਬੀ ਚੰਗੇਰੀ ਬਣਾਈ। ਇਸੇ ਤਰ੍ਹਾਂ ਕਰਦਿਆਂ ਥੋੜਿਆਂ ਦਿਨਾਂ ਵਿੱਚ ਉਸਨੂੰ ਆਟਾ ਗੁੰਨ੍ਹਣ, ਸਵਾਰਨ ਅਰ ਤੌਣ ਕਰਨ ਦੀ ਜਾਚ ਆ ਗਈ॥

---

## ( ੩੭ ) ਗੀਤ॥

ਖੇਡੀ ਸਾਂ ਪਰ ਖੇਡੀ ਸਾਂ।
ਬਾਬਲ ਦੇ ਦਰਬਾਰ॥
ਸੁਖ ਅਨੰਦ ਨਿੱਤ ਹੀ ਰਹਿੰਦਾ।
ਨਹੀਂ ਸੀ ਕੁਝ ਵਿਚਾਰ॥
ਖਾਣ ਪੀਣ ਦਾ ਫ਼ਿਕਰ ਨਾ ਕੋਈ।
ਖੇਡਾਂ ਸਈਆਂ ਨਾਲ॥
ਘਰ ਦੇ ਧੰਧੇ ਮੂਲ ਨ ਜਾਣਾਂ।
ਨਾ ਗ੍ਰਿਸਤ ਦੀ ਸਾਰ॥
ਮਾਤਾ ਕਰੇ ਪਿਆਰ ਬਥੇਰਾ।
ਜੋ ਮੰਗਾਂ ਸੋ ਦੇਇ॥

ਭੈਣ ਭਾਈ ਸਾਂ ਸਾਰੇ ਸੌਖੇ ।

ਦਯਾ ਕਰੀ ਕਰਤਾਰ ॥

ਧੰਨਬਾਦ ਪਈ ਕਰਦੀ ਦਾਸੀ ।

ਹੇ ਪ੍ਰਭ ਦੀਨ ਦਿਆਲ ॥

ਸੁਖ ਦੇ ਦੇਵਣ ਵਾਲੇ ਸ੍ਵਾਮੀ ।

ਦੁਖ ਦੇ ਮੋਚਣਹਾਰ ॥

## ( ੩੮ ) ਜਿਹਲਮ ਦਰਯਾ ॥

ਅਟਕੋਂ ਪਾਰ ਹੋਕੇ ਪੰਜਾਬ ਵੱਲ ਆਵੀਏ ਤਾਂ ਪਹਿਲੇ ਜਿਹਲਮ ਦਾ ਦਰਯਾ ਆਉਂਦਾ ਹੈ। ਇਹ ਕਸ਼ਮੀਰ ਦੇ ਰਾਜ ਵਿੱਚੋਂ ਨਿਕਲਦਾ ਹੈ। ਕੇਈਆਂ ਚੋਹਿਆਂ ਦਾ ਪਾਣੀ ਇਸ ਨਾਲ ਰਲਦਾ ਜਾਂਦਾ ਹੈ। ਅਤੇ ਏਧਰ ਓਧਰ ਤੋਂ ਹੋਰ ਕੇਈਆਂ ਪਹਾੜਾਂ ਦੀਆਂ ਬਰਫ਼ਾਂ ਗਲ ਗਲ ਕੇ ਇਹਦੇ ਨਾਲ ਮਿਲ ਜਾਂਦੀਆਂ ਹਨ ਜਿਸ ਕਰਕੇ ਇਸਦੇ ਵਿੱਚ ਢੇਰ ਪਾਣੀ ਹੋ ਜਾਂਦਾ ਹੈ॥

ਥੋੜੀ ਦੂਰ ਅਗ੍ਹਾਂ ਨੂੰ ਸਿਰੀਨਗਰ ਦਾ ਸ਼ਹਿਰ ਜਿਹੜਾ ਕਸ਼ਮੀਰ ਦੀ ਰਾਜਧਾਨੀ ਹੈ, ਇਹਦੇ ਸੱਜੇ ਖੱਬੇ ਦੋਹਾਂ ਕੰਢਿਆਂ ਤੇ ਵਸਦਾ ਹੈ। ਇਸ ਵਿੱਚ ਰਾਜ ਮਹਲ ਬੜੇ ਸੁੰਦਰ ਬਨੇ ਹੋਏ ਹਨ। ਬਹੁਤੇ ਮਕਾਨ

ਲੱਕੜੀਆਂ ਦੇ ਅਜਿਹੇ ਹਨ, ਜੇਹੜੇ ਬੇੜੀਆਂ ਵਾਂਙਨ ਦਰਯਾ ਵਿੱਚ ਤਰਦੇ ਰਹਿੰਦੇ ਹਨ॥

ਇੱਥੋਂ ਲੰਘਕੇ ਇਹ ਦਰਯਾ ਇੱਕ ਵੱਡੇ ਛੰਭ ਵਿੱਚ ਜਾ ਵੜਦਾ ਹ,ਜੇਹੜਾ ਕੋਹਾਂ ਲੰਮਾਂ ਚੌੜਾ ਹੈ। ਇਸ ਛੰਭ ਵਿੱਚ ਬੇੜੀਆਂ ਦਾ ਸੈਲ ਜ਼ਰੂਰ ਕਰਨਾ ਚਾਹੀਦਾ ਹੈ। ਛੰਭ ਭਾਕੀ ਹੈ, ਮਲਾਹਾਂ ਦਾ ਘਰ ਹੈ। ਬੇੜੀਆਂ ਦੇ ਵਿੱਚ ਹੀ ਉਹ ਲੋਕ ਰਹਿੰਦੇ ਹਨ। ਵਿੱਚਹੀ ਤਰਕਾਰੀਆਂ ਬੀਜ ਛੱਡਦੇ ਹਨ। ਖਾਨ ਪੀਣ ਤੇ ਰਹਿਣ ਬਹਿਣ ਦਾ ਸਬ ਕੰਮ ਬੇੜੀਆਂ ਵਿੱਚ ਹੀ ਹੁੰਦਾ ਹੈ। ਛੰਭੋਂ ਨਿਕਲਕੇ ਦਰਯਾ ਵੱਡੀਆਂ ਵੱਡੀਆਂ ਘਾਟੀਆਂ ਵਿੱਚ ਜਾ ਵੜਦਾ ਹੈ। ਇੱਕ ਘਾਟੀ ਵਿੱਚ ਦਰਯਾ ਦੇ ਸੱਜੇ ਕੰਢੇ ਉੱਤੇ ਸ਼ਹਿਰ ਬਾਰਾਮੂਲ਼ਾ ਵਸਦਾ ਹੈ । ਖੱਬੇ ਕੰਢੇ ਤੇ ਟਾਂਗੇ ਦੀ ਸੜਕ ਬੜੀ ਸੁੰਦਰ ਦਿੱਸਦੀ ਹੈ॥

ਪਹਾੜਾਂ ਥੋਂ ਲੰਘਕੇ ਅੱਗੇ ਇਸ ਵਿੱਚ ਬੇੜੀਆਂ ਚਲਦੀਆਂ ਹਨ। ਆਓ! ਅਸੀਂ ਬੇੜੀ ਵਿੱਚ ਬੈਠ ਜਾਈਏ । ਵੇਖੋ ਇਸਦੇ ਸੱਜੇ ਹੱਥ ਇੱਕ ਸ਼ਹਿਰ ਆਇਆ ਹੈ । ਇਹ ਜਿਹਲਮ ਦਾ ਸ਼ਹਿਰ ਹੈ। ਇਸੇ ਸ਼ਹਿਰ ਦੇ ਨਾਂ ਤੇ ਦਰਯਾ ਦਾ ਨਾਂ ਬੀ ਜਿਹਲਮ ਪਆ ਹੈ। ਇਹ ਦੇ ਕੋਲ ਹੀ ਦਰਯਾ ਤੇ ਇੱਕ ਵੱਡਾ

ਲੋਹੇ ਦਾ ਦੋਹਰਾ ਪੁਲ ਹੈ। ਉੱਤੋਂ ਰੇਲ ਲੰਘਦੀ ਜਾਂਦੀ ਹੈ। ਹੇਠੋਂ ਆਦਮੀ ਤੇ ਹੋਰ ਘੋੜੇ ਆਦਿਕ ਪਸ਼ੂ ਪਏ ਲੰਘਦੇ ਹਨ। ਅੱਗੋਂ ਖੁਲ੍ਹਾ ਮੈਦਾਨ ਆ ਗਿਆ। ਲੂਣ ਦੇ ਪਹਾੜ ਦੇ ਖੱਬੇ ਪਾਸੇ ਰੋਖੀ ਦੂਰ ਲਗਾ ਜਾਂਦਾ ਹੈ, ਅਗਾਂ ਜਾਕੇ ਤ੍ਰਿਮੂੰ ਘਾਟ ਤੇ ਪਹੁੰਚਕੇ ਇਹ ਝਨਾਂ ਨਾਲ ਰਲ ਜਾਂਦਾ ਹੈ ॥

## ( ੩੯ ) ਦੋ ਭਾਂਡਿਆਂ ਦੀ ਕਹਾਣੀ ॥

ਇੱਕ ਵਾਰੀ ਦਰਯਾ ਵਿੱਚ ਇੱਕ ਲੋਹੇ ਦਾ ਡੋਲ ਅਤੇ ਇੱਕ ਮਿੱਟੀ ਦਾ ਘੜਾ ਤਾਰੀਆਂ ਲਾਂਦੇ ਵਹਿੰਦੇ ਜਾਂਦੇ ਸਨ। ਜਦ ਉਨ੍ਹਾਂ ਦੇ ਵਿੱਚ ਥੋੜੀ ਜੇਹੀ ਵਿੱਥ ਰਹੀ, ਤਾਂ ਡੋਲ ਨੇ ਆਖਿਆ, ਓ ਭਾਈ ਘੜਿਆ ਤੂੰ ਮੈਥੋਂ ਐਨੀ ਦੂਰ ਕਿਉਂ ਰਹਿੰਦਾ ਹੈਂ ? ਅਸੀਂ ਆਪਸ ਵਿੱਚ ਭਿਰਾ ਭਿਰਾ ਹਾਂ, ਨੇੜੇ ਤਾਂ ਆਉ ਚੱਲ ਇਕੱਠੇ ਰਲਕੇ ਤੁਰੇ ਚੱਲਾਂਗੇ ਅਤੇ ਆਪੋ ਵਿੱਚ ਗੱਲਾਂ ਬਾਤਾਂ ਕਰਦੇ ਜਾਵਾਂਗੇ ॥

ਘੜੇ ਨੇ ਉੱਤਰ ਦਿੱਤਾ ਏਹ ਗੱਲ ਕਦੀ ਨਹੀਂ ਹੋਣੀ, ਰਫ਼ੀਕ ਪਰੇਡੇ ਹੀ ਹੋ ਜਾਓ ਤੇਰੇ ਨੇੜੇ ਤਾਂ ਮੈਂ ਕਦੀ ਨਾ ਢੁੱਕਾਂ, ਕਿਉਂ ਜੇ ਕਦੀ ਅਸੀਂ ਆਪੋ ਵਿੱਚ

ਠੋਕਰ ਖਾ ਬੈਠੀਏ, ਤਾਂ ਤੇਰਾ ਤਾਂ ਕੁਝ ਨਹੀਂ ਜਾਣਾ, ਪਰ ਮੇਰਾ ਤਾਂ ਵੰਡ ਢੋਲ ਜਾਊ, ਇਸ ਕਰਕੇ ਮੈਂ ਨਹੀਂ ਤੇਰੇ ਨੇੜੇ ਆਉਂਦਾ ॥

ਇਸ ਸੰਸਾਰ ਰੂਪੀ ਦਰਯਾ ਵਿੱਚ ਸਾਨੂੰ ਚਾਹੀਦਾ ਹੈ ਜੋ ਖੋਟੇ ਸੁਭਾਉ ਵਾਲਿਆਂ ਅਤੇ ਡਾਢਿਆਂ ਨਾਲ ਨ ਰਲੀਏ, ਕਿਉਂ ਜੋ ਉਹਨਾਂ ਦਾ ਤਾਂ ਕੁਝ ਵਿਗੜਣਾ ਨਹੀਂ, ਪਰ ਸਾਡੀ ਬੜੀ ਖਰਾਬੀ ਹੋਊ ॥

# ( ੪੦ ) ਕੁਸੰਗਤ ॥

ਜੇਹੇ ਕੋਲ ਉੱਠੀਏ ਬੈਠੀਏ ਓਹੋ ਜੇਹੇ ਆਪ ਬੀ ਹੋ ਜਾਈਦਾ ਹੈ। ਭਲਿਆਂ ਕੋਲ ਬਹਿਣ ਦਾ ਫਲ ਹੱਛਾ ਹੈ, ਬੁਰਿਆਂ ਦੀ ਸੰਗਤ ਮਾੜੀ ਹੈ । ਵੇਖੋ, ਬਾਗ ਵਿੱਚ ਜਾਈਏ ਤਾਂ ਫੁੱਲਾਂ ਦੀ ਸੁਗੰਧ ਸਾਡਾ ਮਨ ਪਰਸਿੰਨ ਕਰ ਦੇਂਦੀ ਹੈ ਪਰ ਜੇ ਰੂੜੀਆਂ ਕੋਲੋਂ ਲੰਘੀਏ ਤਾਂ ਬਦਬੋ ਦੇ ਮਾਰੇ ਜੀ ਉਤਾਂਹ ਨੂੰ ਆਉਂਦਾ ਹੈ ਅਤੇ ਨੱਕ ਬੰਦ ਕਰਕੇ ਤੇ ਮੂੰਹ ਫੇਰ ਕੇ ਲੰਘ ਜਾਈਦਾ ਹੈ। ਗੁੜ ਖਾਕੇ ਮੂੰਹ ਮਿੱਠਾ ਹੁੰਦਾ ਹੈ ਅਤੇ ਨਿੰਮ ਨਾਲ ਕੌੜਾ ॥

ਜਿਸ ਨੇ ਨ੍ਹਾ ਧੋਕੇ ਚੰਗੇ ਸਫ਼ਾ ਸੋਹਣੇ ਕੱਪੜ ਪਾਏ ਹੋਣ ਉਸਨੂੰ ਵੇਖਕੇ ਯਾ ਉਹਦੇ ਨੇੜੇ ਜਾਣ ਨਾਲ ਖ਼ੁਸ਼ੀ ਹੁੰਦੀ ਹੈ। ਪਰ ਗੰਦੇ ਅਤੇ ਮੈਲੇ ਆਦਮੀ ਵੱਲ ਤੱਕਣ ਨੂੰ

ਜੀ ਨਹੀਂ ਚਾਹੁੰਦਾ। ਇਸੇ ਤਰ੍ਹਾਂ ਸਾਡੇ ਕੰਨ ਚੰਗਾ ਰਾਗ ਸੁਣਨਾ ਚਾਹੁੰਦੇ ਹਨ, ਲੜਾਈ ਦਾ ਰੌਲਾ ਗੌਲਾ ਯਾ ਕੁੱਤਿਆਂ ਦੇ ਭੌਂਕਣ ਦੀ ਅਵਾਜ ਕਿਸ ਨੂੰ ਭਾਉਂਦੀਹੈ?

ਗੱਲ ਕਾਹਦੀ, ਚੰਗੀ ਚੀਜ਼ ਦਾ ਸਬ ਕੋਈ ਗਾਹਕਹੈ ਪਰ ਮੰਦੀ ਚੀਜ਼ ਕਿਸੇਨੂੰ ਹਛੀ ਨਹੀਂ ਲੱਗਦੀ। ਸੋ ਸਾਨੂੰ ਚਾਹੀਦਾ ਹੈ ਕਿ ਭਲੇ ਮਨੁੱਖ ਦੀ ਸੰਗਤ ਕਰੀਏ, ਬੁਰੇ ਨੂੰ ਦੂਰੋਂ ਹੀ ਮੱਥਾ ਟੇਕੀਏ॥

ਇੱਕ ਮੁੰਡਾ ਜੋ ਕਿਸੇ ਭਲੇ ਮਾਨਸ ਬਖਤਾਵਰਦਾ ਪੁੱਤ੍ਰ ਸੀ ਬਜਾਰ ਦਿਆਂ ਮੁੰਡਿਆਂ ਨਾਲ ਰਲਕੇ ਕਿਤੇ ਤਮਾਸ਼ਾ ਵੇਖਣ ਗਿਆ। ਉੱਥੇ ਮੁੰਡਿਆਂ ਨੇ ਜੋ ਕੁਝ ਖਰੂਦ ਪਾਇਆ ਤਾਂ ਪੁਲਸ ਦੇ ਸਿਪਾਹੀਆਂ ਨੇ ਆਕੇ ਉਨ੍ਹਾਂ ਨੂੰ ਚੰਗੀ ਤਰ੍ਹਾਂ ਕੁੱਟਿਆ ਅਤੇ ਧੱਕੇ ਦੇਕੇ ਕੱਢ ਦਿੱਤਾ। ਉਨ੍ਹਾਂ ਦੇ ਵਿੱਚ ਹੀ ਉਹ ਚੰਗੇ ਘਰ ਦਾ ਮੁੰਡਾ ਬੈਠਾ ਹੋਇਆ ਸਾ ਉਹਨੇ ਬੀ ਭੰਨ ਖਾਧੀ ਅਤੇ ਕੰਨਾਂ ਨੂੰ ਹੱਥ ਲਾਇਆ ਜੋ ਫੇਰ ਕਦੇ ਏਹੋ ਜੇਹੇ ਮੁੰਡਿਆਂ ਕਲ ਨਾ ਬੈਠਾਂਗਾ॥

ਨੀਚ ਦੀ ਸੰਗਤ ਨਾਲ ਸਾਊ ਦੀ ਬੀ ਮਿੱਟੀ ਖਰਾਬ ਹੁੰਦੀ ਹੈ। ਕੁੜੀਆਂ ਨੂੰ ਬੀ ਕਦੇ ਕੁਪੱਤੀਆਂ, ਝੂਠੀਆਂ ਅਤੇ ਆਪ ਹੁਦਰੀਆਂ ਕੁੜੀਆਂ ਦੀ ਸੰਗਤ ਨਹੀਂ ਕਰਨੀ ਚਾਹੀਦੀ। ਜੇਹੜੀ ਚੰਗੀ ਮੱਤ ਦੇਵੇ ਓਹਨੂੰ ਚਾਹ ਕੇ ਮਿਲੋ॥

ਦੋਹਰਾ ॥

ਭਲੀ ਹੋਣ ਜੇ ਚਾਹਿੰ ਤੂੰ ਬੈਠ ਭਲੀ ਦੇ ਪਾਸ।
ਸੰਗਤ ਨਾ ਕਰ ਬੁਰੀ ਦੀ ਕਰਦੀ ਸਤਜਾਨਾਸ ॥

# (੪੧) ਨਹਿਰਾਂ ॥

ਪੰਜਾਬ ਦੇ ਸਾਰੇ ਦਰਿਆ ਪਹਾੜਾਂ ਵਿੱਚੋਂ ਆਉਂਦੇ ਹਨ, ਮੈਦਾਨ ਵਿੱਚ ਜਿੱਥੋਂ ਜਿੱਥੋਂ ਲੰਘਦੇ ਹਨ ਉਹ ਥਾਵਾਂ ਨਿਹਾਲ ਹੋ ਜਾਂਦੀਆਂ ਹਨ। ਜਿੰਨਾ ਪਾਣੀ ਸਮੁੰਦਰ ਵਿੱਚ ਜਾ ਪੈਂਦਾ ਹੈ ਉਹ ਕਿਸੇ ਅਰਥ ਨਹੀਂ ਲੱਗਦਾ ਏਸ ਲਈ ਦਰਯਾਵਾਂ ਦੇ ਪਾਣੀ ਤੋਂ ਉਨ੍ਹਾਂ ਹੀ ਲੋਕਾਂ ਨੂੰ ਲਾਭ ਹੁੰਦਾ ਹੈ ਜੇਹੜੇ ਇਨ੍ਹਾਂ ਦੇ ਕੰਢਿਆਂ ਤੇ ਵਸਦੇ ਹਨ। ਦਰਯਾਵਾਂ ਦੇ ਨੇੜੇ ਤੇੜੇ ਖੂਹ ਪੱਟੀਏ, ਤਾਂ ਬਹੁਤ ਨੇੜਿਓਂ ਪਾਣੀ ਨਿਕਲਦਾ ਹੈ। ਪਰ ਜੇਹੜੇ ਦੇਸ ਦਰਯਾਵਾਂ ਤੋਂ ਬਹੁਤ ਦੂਰ ਹਨ, ਓਥੇ ਖੂਹ ਪੱਟੇ ਜਾਣ ਤਾਂ ਪਾਣੀ ਬਹੁਤ ਦੂਰੋਂ ਜਾਕੇ ਨਿਕਲਦਾ ਹੈ, ਜੋਗਾਂ ਨਾਲ ਬੀ ਖਿੱਚਿਆ ਨਹੀਂ ਜਾਂਦਾ। ਪੰਜਾਬ ਦੇ ਵਿਚ ਅਜਿਹੇ ਥਾਂ ਬਹੁਤ ਹਨ, ਜਿੱਥੇ ਕਿੰਨਿਆਂ ਕਿੰਨਿਆਂ ਕੋਹਾਂ ਵਿੱਚ ਪਾਣੀ ਨਹੀਂ ਮਿਲਦਾ ਸੀ। ਜਿਮੀਆਂ ਵਿੱਚ ਫਸਲਾਂ ਮੀਂਹ ਦੇ ਆਸਰੇ ਹੁੰਦੀਆਂ ਸਨ। ਜੇ ਵੇਲੇ ਸਿਰ ਵੱਸ ਗਿਆ ਤਾਂ ਸੁਖ ਨਹੀਂ ਤੇ ਲੋਕ ਉੱਜੜ ਪੁੱਜੜ ਕੇ ਘਰ ਬਾਰ ਛੱਡ

ਕਿ ਆਪਣੇ ਸ਼ਿਕਾਰ ਦੀਆਂ ਨਿਕੀਆਂ ੨ ਰੁੱਡਾਂ ਵਿੱਚ ਜਾ ਵੜਦਾ ਹੈ, ਇਸਦਾ ਰੰਗ ਭੂਰਾ, ਪੀਲੀ ਭਾਹ ਮਾਰਦਾ ਹੈ, ਜਨੌਰ ਵੱਡਾ ਤਿੱਖਾ ਤੇ ਖਿਡਾਰੂ ਹੈ, ਤੁਰਦਾ ਹੋਇਆ ਬਹੁਤਾ ਗੁੱਸੇ ਵਿੱਚ ਚਿੜ ੨ ਕਰਦਾ ਜਾਂਦਾ ਹੈ ॥

## ਵੀਜ਼ਲ ਦੀ ਭਾਂਤ ਦੇ ਜਨੌਰ

ਇਹ ਜਨੌਰ ਮੁਸ਼ਕ ਬਿਲਾਈ ਦੀ ਭਾਂਤ ਦੇ ਜਨੌਰਾਂ ਨਾਲ ਬਹੁਤ ਮਿਲਦੇ ਹਨ, ਦੇਹ ਲੰਮੀ ਤੇ ਪਤਲੀ, ਸਿਰ ਬਿੱਲੀ ਵਾਂਙੂ ਗੋਲ, ਟੰਗਾਂ ਨਿਕੀਆਂ ੨, ਉਂਗਲਾਂ ਵਿੱਚ ਥੋੜੀ ਬਹੁਤ ਝਿੱਲੀ। ਇਹ ਵੱਡੇ ਭਾਰੇ ਤਿੱਖੇ ਤੇ ਹੋਸਿਆਰੇ ਹਨ ॥

ਹੁਣ ਅਸੀਂ ਤੁਹਾਨੂੰ ਇਨ੍ਹਾਂ ਵਿੱਚੋਂ ਕਈਆਂ ਦਾ ਸਮਾਚਾਰ ਦਸਦੇ ਹਾਂ :-

ਮਾਰਟਨ ਜਿਸਨੂੰ ਜਿਲੇ ਕਮਾਊਂ ਵਿੱਚ ਤਿਤ੍ਰਾਲਾ ਕਹਿੰਦੇ ਹਨ, ਪਹਾੜਾਂ ਵਿੱਚ ਰਹਿੰਦਾ ਹੈ । ਪੰਛੀ, ਆਂਡੇ, ਚੂਹੇ, ਚੂਹੀਆਂ, ਅਤੇ ਹੋਰ ਨਿੱਕੇ ੨ ਜਨੌਰ ਖਾਂਦਾ ਹੈ, ਨੱਕ ਥੋਂ ਪੂਛ ਦੀ ਜੜ੍ਹ ਤੀਕਰ ਡੇਢਫੁੱਟ ਥੋਂ ਕੁਝ ਵਧੀਕ ਲੰਮਾ ਹੁੰਦਾ ਹੈ, ਅਰ ਪੂਛ ਇੱਕ ਫੁੱਟ ਦੀ, ਦੇਹ ਦਾ ਰੰਗ ਚਮਕਦਾ ਹੋਇਆ ਕਾਲੀ ਭਾਹ ਮਾਰਦਾ ਹੈ, ਭੂਰਾ ਜਿਹਾ

ਰੰਗ ਹੁੰਦਾ ਹੈ, ਅਰ ਗਲ ਤੇ ਛਾਤੀ ਦਾ ਪੀਲਾ॥

ਨਿੱਕਾ ਜਿਹਾ ਬੱਚਾ ਲੈਕੇ ਪਾਲੋ, ਤਾਂ ਚੰਗਾ ਗਿੱਝ ਜਾਂਦਾ ਹੈ, ਇੱਕ ਆਦਮੀ ਨੇ ਖੂਹ ਦੇ ਕੋਲ ਪਾਲਿਆ ਹੋਇਆ ਸੀ, ਸਾਰਾ ਦਿਨ ਚਰਖੜੀ ਪੁਰ ਝੂਲਦਾ ਸੀ, ਅਰ ਜੋ ਖੂਹ ਪੁਰ ਪਾਣੀ ਭਰਨ ਆਉਂਦਾ ਸੀ, ਉਸ ਨਾਲ ਖੇਡਦਾ ਸੀ। ਮਾਰਟਨ ਕਈ ਭਾਂਤ ਦੇ ਹਨ। ਕਈ ਏਸ਼ੀਆ ਦੇ ਬਾਹਲੇ ਦੇਸਾਂ ਵਿੱਚ ਲੱਭਦੇ ਹਨ, ਅਰ ਕਈ ਯੂਰਪ ਵਿੱਚ॥

ਸੀਬਲ ਬੀ ਮਾਰਟਨ ਦੀ ਭਾਂਤ ਵਿੱਚੋਂ ਹੈ, ਏਸ਼ੀਆ ਅਰ ਯੂਰਪ ਦੇ ਉੱਤਰੀ ਦੇਸਾਂ ਵਿੱਚ ਵੱਸੋਂ ਥੋਂ ਦੂਰ ਜੰਗਲਾਂ ਵਿੱਚ ਲੱਭਦਾ ਹੈ, ਇਸਦੀ ਸਮੂਰ ਚਮਕ ਵਾਲੀ, ਭੂਰੀ ਜਾਂ ਕਲੀ ਹੁੰਦੀ ਹੈ, ਪੱਟ ਵਾਂਙੂ ਕੂਲੀ ਤੇ ਸਾਫ, ਸ਼ਾਹੂਕਾਰ ਲੋਕ ਇਸਨੂੰ ਪਹਿਨਦੇ ਹਨ, ਇਸ ਦਾ ਰੰਗ ਸਿਆਲ ਵਿੱਚ ਬਹੁਤ ਚੰਗਾ ਹੁੰਦਾ ਹੈ, ਇਸ ਲਈ ਸਿਆਲ ਵਿੱਚ ਹੀ ਇਸਦਾ ਸ਼ਿਕਾਰ ਕਰਦੇ ਹਨ, ਪਰ ਇਸਦਾ ਸ਼ਿਕਾਰ ਵੱਡਾ ਜਾਨ ਹੀਲਣ ਦਾ ਕੰਮ ਹੈ, ਕਿਉਂ ਜੋ ਜਿੱਥੇ ਇਹ ਰਹਿੰਦਾ ਹੈ, ਉੱਥੇ ਸਰਦੀ ਵੱਡੇ ਕਹਿਰ ਦੀ ਹੁੰਦੀ ਹੈ, ਅਰ ਬਰਫ਼ ਇਿੰਨੀ ਪੈਂਦੀ ਹੈ, ਕਿ ਰਸਤੇ ਬੰਦ

ਦੇ ਵੱਡਾ ਲਾਭ ਹੋਵੇਗਾ, ਪਰ ਮੈਂ ਨਿਰੀ ਇੱਕ ਇਹੋ ਗੱਲ ਪੁੱਛਦੀ ਹਾਂ ਜੋ ਤੁਹਾਡੇ ਵਿੱਚੋਂ ਕੇਹੜਾ ਉਹਦੇ ਗਲ ਟੱਲੀ ਬੰਨ੍ਹੇਗਾ ॥

## (੪੩) ਤੜਕੇ ਜਾਗਣ ਦੇ ਗੁਣ ॥

ਕਈਆਂ ਕੁੜੀਆਂ ਦੀ ਵਾਦੀ ਹੈ ਕਿ ਬਹੁਤ ਦਿਨ ਚੜ੍ਹੇ ਉੱਠਦੀਆ ਹਨ। ਸੂਰਜ ਸਿਰ ਤੇ ਆ ਜਾਂਦਾ ਹੈ, ਪਰ ਉਹ ਮੰਜੇ ਉੱਤੇ ਸੁੱਤੀਆਂ ਪਈਆਂ ਘੁਰਾੜੇ ਮਾਰਦੀਆਂ ਹਨ। ਮਾਂ ਨੇ ਜਗਾਇਆ ਤਾਂ ਮਸਾਂ ਮਸਾਂ ਅੱਖਾਂ ਮਲਦੀਆਂ ਉੱਠੀਆਂ। ਨ੍ਹਾਉਂਦੀਆਂ ਧੋਂਦੀਆਂ ਨੂੰ ਹੋਰ ਬੀ ਅਵੇਰ ਹੋ ਗਈ ॥

ਉਨ੍ਹਾਂ ਕੁੜੀਆਂ ਨੂੰ ਸਵੇਰ ਦੇ ਵੇਲੇ ਦੀ ਸੋਭਾ ਦਾ ਕੀ ਪਤਾ ਹੈ। ਠੰਢੀ ਠੰਢੀ ਵਾਉ ਸੂਰਜ ਨਿਕਲਣ ਥੋਂ ਪਹਿਲਾਂ ਵਗਦੀ ਹੈ। ਪੰਛੀ ਬੋਲਦੇ ਹਨ, ਚਿੜੀਆਂ ਚੀਂ ਚੀਂ ਕਰਦੀਆਂ ਹਨ। ਕੇਹਾ ਅਨੰਦ ਦਾ ਸਮਾਂ ਹੁੰਦਾ ਹੈ। ਅਜੇਹੇ ਵੇਲੇ ਨੂੰ ਸੌਂ ਕੇ ਬਿਰਥਾ ਗੁਆ ਦੇਣਾ ਬੜੀ ਮੂਰਖਤਾਈ ਹੈ ॥

ਅਵੇਰੇ ਉੱਠਣ ਨਾਲ ਸਿਰ ਦੁਖਦਾ ਹੈ ਅਤੇ ਸਾਰਾ ਦਿਨ ਸਰੀਰ ਢਿੱਲਾ ਰਹਿੰਦਾ ਹੈ। ਕਿਸੇ ਕੰਮ ਕਰਨ ਨੂੰ ਜੀ ਨਹੀਂ ਚਾਹੁੰਦਾ ਅਤੇ ਮਨ ਵੀ ਉਦਾਸ ਰਹਿੰਦਾ ਹੈ। ਫੇਰ ਰਾਤ ਨੂੰ ਛੇਤੀ ਨੀਂਦਰ ਨਹੀਂ ਆਉਂਦੀ। ਮੰਜੇ ਉੱਤੇ

ਪਈਆਂ ਹੋਈਆਂ ਤਾਰੇ ਗਿਣਦੀਆਂ ਹਨ । ਅੱਚਵੀ ਹੰਦੀ ਹੈ ਅਤੇ ਜੀ ਘਾਬਰਦਾ ਹੈ । ਕਿਤੇ ਅੱਧੀ ਰਾਤੀਂ ਜਾ ਕੇ ਅੱਖ ਲੱਗਦੀ ਹੈ । ਦੂਜੇ ਦਿਨ ਫੇਰ ਪਹਿਰ ਦਿਨ ਆਇਆਂ ਉੱਠਦੀਆਂ ਹਨ । ਅਜੇਹੀਆਂ ਕੁੜੀਆਂ ਨੇ ਕੀ ਸੁਖ ਪਾਉਣਾ ਹੈ ?

ਜੇਹੜੀਆਂ ਕੁੜੀਆਂ ਤੜਕੇ ਜਾਗਦੀਆਂ ਹਨ, ਉਨ੍ਹਾਂਦਾ ਸਰੀਰ ਬੀ ਨਰੋਇਆ ਰਹਿੰਦਾ ਹੈ ਅਤੇ ਮਨ ਵੀ ਪਰਸੰਨ ਹੁੰਦਾ ਹੈ । ਛੇਤੀ ਹੀ ਵੇਹਲੀਆਂ ਹੋਕੇ ਅਪਣਾ ਕਮ ਧੰਧਾ ਕਰ ਲੈਂਦੀਆਂ ਹਨ । ਪੜ੍ਹਨ ਵਾਲੀਆਂ ਸਕੂਲ ਬੀ ਵੇਲੇ ਸਿਰ ਜਾ ਪਹੁੰਚਦੀਆਂ ਹਨ । ਰਾਤ ਨੂੰ ਸੌਣਦਾ ਬੀ ਸੁਆਦ ਉਨ੍ਹਾਂ ਨੂੰ ਹੀ ਆਉਂਦਾ ਹੈ । ਸਿਆਣੀਆਂ ਤ੍ਰੀਮਤਾਂ ਜੇ ਤੜਕੇ ਨਾ ਜਾਗਣ ਤਾਂ ਘਰ ਕੌਣ ਠੱਲ੍ਹੇ । ਬਾਲ ਬੱਚੇ ਰੁਲ ਜਾਣ ॥

ਸੰਸਾਰ ਵਿੱਚ ਜਿੱਨੇ ਵੱਡੇ ਵੱਡੇ ਆਦਮੀ ਜਾਂ ਚੰਗੀਆਂ ਤ੍ਰੀਮਤਾਂ ਹੋਈਆਂ ਹਨ ਉਨ੍ਹਾਂ ਨੂੰ ਤੜਕੇ ਜਾਗਣ ਦੀ ਹੋਲਤ ਸੀ । ਸੋ ਸਭਨਾਂ ਕੁੜੀਆਂ ਨੂੰ ਵੱਡਿਆਂ ਦੀ ਮੱਤ ਲੈਕੇ ਉਨ੍ਹਾਂ ਦੇ ਪਿੱਛੇ ਟੁਰਨਾ ਚਾਹੀਦਾ ਹੈ ॥

ਦੋਹਰਾ ॥

ਸੌਂ ਸੁਵੇਲੇ ਰਾਤ ਨੂੰ ਤੜਕੇ ਉੱਠ ਖਲੋਇ ।<br>
ਦੇਹ ਨਰੋਈ ਰਹੇ ਹੈ ਬੁਧਿ ਸੁਆਈ ਹੋਇ ॥

# (੪੪) ਪਰਭਾਤ ਦੀ ਵਾ ਭੱਖਣੀ ॥

ਆਓ ਭੈਣੋਂ ਚਲੋ ਬਾਹਰ
ਖੇਤਾਂ ਵਿਚ ਫਿਰ ਆਈਯੇ ॥
ਸਹਿਜ ਚਲਦੀ ਵਾ ਸੁਗੰਧਿਤ
ਅਤੇ ਸੀਤਲ ਖਾਈਯੇ ॥
ਪੌਣ ਜੋ ਪਰਭਾਤ ਦੀ
ਸੁਖਦਾਈ ਅਰ ਗੁਣਕਾਰ ਹੈ ॥
ਰੋਗ ਭਾਂਤ ਅਨੇਕ ਦੇ
ਏਹ ਕੱਟਣੇ ਨੂੰ ਤਜ਼ਾਰ ਹੈ ॥ ੧॥
ਆਓ ਚਲੀਏ ਫਿਰਕੇ ਬਾਹਰ
ਕਰੀਏ ਮਨ ਅਪਨਾ ਅਨੰਦ ॥
ਦੇਖੋ ਖੇਤ ਹਰੇ ਭਰੇ
ਫੁਲ ਖਿੜੇ ਅਰ ਕਲੀਆਂ ਨੇ ਬੰਦ ॥
ਦੇਖੋ ਦੇਖੋ ਸੋਹਣੇ ਏਹ
ਕੇਹੀ ਸੋਭਾ ਪਾਉਂਦੇ ॥
ਕੰਮ ਧੰਦੇ ਦੀ ਥਕਾਵਟ
ਇਹੋ ਪਲ ਵਿਚ ਲਾਹੁੰਦੇ ॥ ੨ ॥
ਉੱਛਲੇ ਮਨ ਘਾਬਰੇ ਜੀ
ਰੰਗ ਪੀਲਾ ਹੋਇ ਜੇ ॥
ਦੂਰ ਹੋਵਨ ਰੋਗ ਸਾਰੇ
ਪਉਣ ਤੜਕੇ ਖਾਈਯੇ ॥

ਚਲਨਾ ਫਿਰਨਾ ਘੁੰਮਣਾ
ਪਰਭਾਤ ਦਾ ਗੁਣਕਾਰ ਹੈ॥

ਵੈਦ ਸਜਾਣੇ ਆਖਦੇ
ਏਹਾ ਦਵਾਈ ਸਾਰ ਹੈ ॥ ੩ ॥

ਤੜਕੇ ਹੀ ਉੱਠ ਜਾਗ ਭੋਣੋ
ਪਉਣ ਭੱਖਣ ਜਾਈਯੇ ॥

ਫਿਰ ਕੇ ਤੁਰਕੇ ਮਾਰ ਛਾਲਾਂ
ਭੁੱਖ ਬਹੁਤ ਵਧਾਈਯੇ ॥ ੪ ॥

ਨੇਮ ਅਸੀਂ ਨਿਬਾਹੀਯੇ ਜੇ
ਤੜਕੇ ਉੱਠਕੇ ਫਿਰਨ ਦਾ ॥

ਰੋਗੀ ਹੋਇਯੇ ਨਾ ਕਦੇ ਬੀ
ਭੋਗੀਏ ਸੁਖ ਹੀ ਸਦਾ ॥ ੫॥

## (੪੫) ਹਿਮਾਲਾ ਪਹਾੜ ॥

ਆਪਣੇ ਦੇਸ ਪੰਜਾਬ ਦੇ ਉੱਤਰਵੱਲ ਜਦ ਅਸੀਂ ਅੱਖਾਂ ਚੁੱਕ ਕੇ ਵੇਖਦੇ ਹਾਂ ਤਾਂ ਸਾਡੀ ਨਜਰ ਵੱਡੇ ਉੱਚੇ ਉੱਚੇ ਪਹਾੜਾਂ ਤੇ ਪੈਂਦੀ ਹੈ।ਇਨ੍ਹਾਂਦੀਆਂ ਟੀਸੀਆਂ ਇਉਂ ਚਿੱਟੀਆਂ ਚਿੱਟੀਆਂ ਦਿਸਦੀਆਂ ਹਨ ਜੀਕੁਣ

ਪਹਾੜਾਂ ਨੇ ਚਿੱਟੀਆਂ ਪੱਗਾਂ ਬੱਧੀਆਂ ਹੋਈਆਂ ਹਨ। ਇਹ ਬਰਫ਼ ਦੇ ਢੇਰ ਹਨ, ਜੇਹੜੀ ਸਦਾ ਸਿਆਲ ਵਿੱਚ ਪਹਾੜਾਂ ਦੀਆਂ ਟੀਸੀਆਂ ਤੋਂ ਡਿੱਗ ਡਿੱਗ ਕੇ ਇਕੱਠੀ ਹੁੰਦੀ ਰਹਿੰਦੀ ਹੈ। ਕੇਈ ਥਾਂਵਾਂ ਪਹਾੜ ਵਿੱਚ ਅਜੇਹੀਆਂ ਹਨ ਜੋ ਬਾਰਾਂ ਮਹੀਨੇ ਬਰਫ਼ ਨਾਲ ਕੱਜੀਆਂ ਰਹਿੰਦੀਆਂ ਹਨ। ਇੱਸੇ ਲਈ ਇਸ ਪਹਾੜ ਦਾ ਨਾਂ ਹਿਮਾਲਾ ਅਰਥਾਤ "ਬਰਫ਼ ਦਾ ਘਰ" ਪੈ ਗਿਆ ਹੈ। ਸੰਸਕ੍ਰਿਤ ਬੋਲੀ ਵਿੱਚ ਹਿਮ ਦੇ ਅਰਥ ਬਰਫ਼ ਦੇ ਹਨ ਅਤੇ ਆਲਾ ਦੇ ਅਰਥ ਘਰ ਹਨ॥

ਇਹ ਪਹਾੜ ਕੋਈ ਦੋ ਹਜ਼ਾਰ ਕੋਹ ਲੰਮਾ ਹੈ। ਸਾਰੇ ਹਿੰਦੁਸਤਾਨ ਦੀ ਉੱਤਰੀ ਹੱਦ ਵਿੱਚ ਫੈਲਿਆ ਹੋਇਆ ਹੈ ਤੇ ਵੱਡਾ ਉੱਚਾ ਹੈ। ਇਹਦੀ ਸਭਥੀਂ ਉੱਚੀ ਟੀਸੀ ਸਾਢੇ ਪੰਜਕੁ ਮੀਲ ਹੈ। ਦੁਨੀਆਂ ਵਿੱਚ ਕੋਈ ਪਹਾੜ ਇਸਦੇ ਨਾਲ ਲਗਦਾ ਨਹੀ। ਪੰਜਾਬ ਦਾ ਬਹੁਤ ਸਾਰਾ ਪੂਰਬੀ ਤੇ ਉੱਤਰੀ ਪਾਸਾ ਇੱਸੇ ਮੱਲਿਆ ਹੋਇਆ ਹੈ ਅਤੇ ਸਾਡੇ ਦੇਸ ਦੇ ਸਾਰੇ ਦਰਯਾ ਇੱਸੇ ਵਿੱਚੋਂ ਨਿਕਲਦੇ ਹਨ। ਜੇਠ ਹਾੜ ਦੇ ਸਮੇਂ ਜਦੋਂ ਧੁੱਪਾਂ ਜੋਰ ਦੀਆਂ ਪੈਂਦੀਆਂ ਹਨ, ਪਹਾੜ ਦੀ ਬਰਫ਼ ਪੰਘਰ ਪੰਘਰ ਕੇ ਦੇਸ ਦੇ ਦਰਯਾਵਾਂ ਵਿੱਚ ਆ ਮਿਲਦੀ ਹੈ ਜਿਸ ਥੋਂ ਸਾਡੇ ਦੇਸ ਦੇ ਦਰਯਾ ਬਹੁਤ ਚੜ੍ਹ ਜਾਂਦੇ ਹਨ॥

ਦਿਆਰ ਅਤੇ ਚੀੜ੍ਹ ਦੀ ਲੱਕੜੀ ਬੀ ਇੱਸੇ ਪਹਾੜ ਥੋਂ ਆਉਂਦੀ ਹੈ। ਖਰੋਟ, ਨਾਸ਼ਪਾਤੀ, ਬਟ-ਗੀਆਂ ਤੇ ਸੇਉ, ਨੇਜੇ ਆਦਿਕ ਫਲ ਜੇਹੜੇ ਤੁਸੀਂ ਸਦਾ ਖਾਂਦੀਆਂ ਰਹਿੰਦੀਆਂ ਹੋ, ਬਾਹਲੇ ਇੱਸੇ ਪਹਾੜ ਵਿੱਚ ਹੁੰਦੇ ਹਨ। ਤੁਹਾਡੇ ਵਿੱਚੋਂ ਕਿਹੜੀ ਨਹੀਂ ਜਾਣਦੀ ਜੋ ਕਸ਼ਮੀਰ ਫਲਾਂ ਦਾ ਘਰ ਹੈ। ਕਸ਼ਮੀਰੀ ਨਾਖਾਂ ਅਤੇ ਸੇਉ ਤੁਸਾਂ ਕਈ ਵਾਰੀ ਖਾਧੇ ਹੋਣਗੇ। ਇਹ ਕਸ਼ਮੀਰ ਦੇ ਪਹਾੜ ਵੀ ਹਿਮਾਲਾ ਦੇ ਪਹਾੜਾਂ ਵਿੱਚੋਂ ਹੀ ਹਨ॥

ਪਹਾੜਾਂ ਵਿੱਚ ਪਿੰਡ ਇਸ ਤਰ੍ਹਾਂ ਨਹੀਂ ਹੁੰਦੇ ਜਿਸ ਤਰ੍ਹਾਂ ਮੈਦਾਨਾਂ ਵਿੱਚ। ਪਹਾੜਾਂ ਵਿੱਚ ਇੱਕ ਘਰ ਏਥੇ ਹੈ ਇੱਕ ਉੱਤੇ ਚੜ੍ਹਕੇ ਤੇ ਇੱਕ ਹੇਠਾਂ ਉਤਰ ਕੇ। ਇਸੇ ਤਰ੍ਹਾਂ ਦੂਜੇ ਪਹਾੜ ਦੇ ਪਾਸਿਆਂ ਤੇ ਘਰ ਹੁੰਦੇ ਹਨ। ਫੇਰ ਘਰ ਬੀ ਮੈਦਾਨਾਂ ਵਾਂਙਨ ਨਹੀਂ ਬਣੇ ਹੁੰਦੇ। ਮੈਦਾਨਾਂ ਵਿੱਚ ਤਾਂ ਪਹਿਲਾਂ ਘਰ ਦੇ ਹਿਠਾਂ ਵੜੀਦਾ ਹੈ। ਅਤੇ ਪੌੜੀਆਂ ਨਾਲ ਉਤਲੀ ਛੱਤੇ ਚੜ੍ਹੀਦਾ ਹੈ। ਪਹਾੜਾਂ ਵਿੱਚ ਉਤਲੇ ਪਾਸਿਓਂ ਆਓ, ਉਤਲੀ ਛੱਤੋਂ ਹਿਠਾਂ ਉਤਰ ਆਓ। ਹੇਠਲੇ ਪਾਸਿਓਂ ਆਓ ਤਾਂ ਹੇਠੋਂ ਉੱਤੇ ਜਾ ਚੜ੍ਹੋ। ਪਹਾੜ ਵਿੱਚ ਰਾਹ ਬੀ ਪਧਰੇ ਤੇ ਸਾਫ ਨਹੀਂ ਹੁੰਦੇ। ਫੇਰਵੇਂ, ਉੱਚੇ, ਨੀਵੇਂ, ਅਤੇ ਪੱਥਰਾਂ ਵਾਲੇ ਹੁੰਦੇ ਹਨ। ਫੇਰਵੇਂ ਨਾ ਹੋਣ

ਤਾਂ ਸਿੱਧਿਆਂ ਉਤਰਿਆਂ ਚੜ੍ਹਿਆਂ ਆਦਮੀ ਰੁੜ੍ਹ ਕੇ ਖੱਡ ਵਿੱਚ ਜਾ ਪਏ ॥

# (੪੯) ਸੁਦਾਗਰ ਅਤੇ ਬਾਂਦਰਾਂ ਦੀ ਕਹਾਣੀ ॥

ਗਰਮੀ ਦੇ ਦਿਨਾਂ ਵਿੱਚ ਇੱਕ ਸੁਦਾਗਰ ਉੱਨ ਦੀਆਂ ਲਾਲ ਟੋਪੀਆਂ ਵੇਚਣ ਵਾਸਤੇ ਕਿਸੇ ਨਗਰ ਨੂੰ ਲਈ ਜਾਂਦਾ ਸੀ। ਰਸਤੇ ਵਿੱਚ ਧੁੱਪ ਤ੍ਰਿੱਖੀ ਹੋ ਜਾਨ ਦੇ ਕਾਰਨ ਉਹ ਇੱਕ ਵੱਡੇ ਰੁੱਖ ਦੀ ਸੰਘਣੀ ਛਾਂਉਂ ਹੇਠ ਠਹਿਰ ਗਿਆ। ਉਸ ਰੁੱਖ ਉੱਤੇ ਬਹੁਤ ਸਾਰੇ ਬਾਂਦਰ ਬੈਠੇ ਸਨ ॥

ਸੁਦਾਗਰ ਨੇ ਟੋਪੀਆਂ ਦੀ ਗੰਢ ਖੋਲ੍ਹ ਕੇ ਇੱਕ ਟੋਪੀ ਕੱਢੀ ਅਤੇ ਉਸ ਨੂੰ ਆਪਣੇ ਸਿਰ ਉੱਪਰ ਰੱਖ ਲਿਆ। ਥੋੜ੍ਹੇ ਚਿਰ ਪਿੱਛੋਂ ਜਾਂ ਉਹ ਅਰਾਮ ਕਰਨ ਨੂੰ ਲੇਟਿਆ ਤਾਂ ਉਸੇ ਵੇਲੇ ਉਸਦੀ ਅੱਖ ਲੱਗ ਗਈ। ਜਾਗਣ ਦੇ ਪਿੱਛੋਂ ਕੀ ਵੇਖਦਾ ਹੈ ਕਿ ਗੰਢ ਜਾਂਦੀ ਰਹੀ ਹੈ। ਉਸ ਦੀ ਭਾਲ ਵਿੱਚ ਇੱਧਰ ਉੱਧਰ ਦੇਖਣ ਲੱਗਾ। ਤਦ ਰੁੱਖ ਉੱਤੇ ਬਹੁਤ ਸਾਰੇ ਬਾਂਦਰਾਂ ਨੂੰ ਡਿੱਠਾ ਕਿ ਇੱਕ ਡਾਲੀ ਤੋਂ ਦੂਸਰੀ ਡਾਲੀ ਉੱਤੇ ਕੁੱਦਦੇ ਹਨ ਅਤੇ ਹਰ ਇੱਕ ਨੇ ਆਪਣੇ ਸਿਰ ਉੱਤੇ ਉੱਨ ਦੀ ਲਾਲ ਟੋਪੀ ਰੱਖੀ ਹਈ ਹੈ ॥

ਬਾਂਦਰਾਂ ਨੇ ਸੁਦਾਗਰ ਦੇ ਸੌਣ ਤੋਂ ਪਹਿਲੇ ਦਾ ਕੰਮ ਦੇਖ ਲਿਆ ਸੀ ਅਤੇ ਉਸ ਦੇ ਸੌਂ ਜਾਨੇ ਪੁਰ ਉਨ੍ਹਾਂ ਨੇ ਉਸ ਦੀ ਗੰਢ ਚੁਰਾ ਕੇ ਉਸ ਨੂੰ ਖੋਲ੍ਹਿਆ ਸੀ ਅਤੇ ਇੱਕ ਇੱਕ ਟੋਪੀ ਸਭ ਨੇ ਪਾ ਲਈ ਸੀ। ਇਹ ਵੇਖ ਜਿਉਂ ਜਿਉਂ ਸੁਦਾਗਰ ਚੀਕਦਾ ਸੀ ਤਿਉਂ ਤਿਉਂ ਬਾਂਦਰ ਉਸ ਨੂੰ ਆਪਣੇ ਦੰਦ ਦਿਖਾਲ ਕੇ ਝਗਾਉਂਦੇ ਸੇ ॥

ਬਾਂਦਰਾਂ ਕਲੋਂ ਟੋਪੀਆਂ ਮੋੜਨ ਦੇ ਵਾਸਤੇ ਸੁਦਾਗਰ ਨੇ ਬਹੁਤ ਜਤਨ ਕੀਤੇ। ਪਰ ਜਦ ਉਹ ਸਾਰੇ ਐਵੇਂ ਗਏ ਤਦ ਉਸ ਨੇ ਗੁੱਸੇ ਵਿੱਚ ਆਕੇ ਆਪਣੇ ਸਿਰ ਉਪਰਲੀ ਟੋਪੀ ਲਾਹ ਕੇ ਜਮੀਨ ਦੇ ਉੱਤੇ ਸਿੱਟ ਦਿੱਤੀ ਅਤੇ ਕਹਿਣ ਲੱਗਾ ਦੁਸ਼ਟ ਚੋਰੋ ਜੇਕਰ ਤੁਸੀਂ ਮੇਰੀਆਂ ਟੋਪੀਆਂ ਦੇਣੀਆਂ ਨਹੀਂ ਚਾਹੁੰਦੇ ਤਦ ਇਹ ਇੱਕ ਕਿਉਂ ਰਹੇ ਇਹ ਨੂੰ ਬੀ ਲੈ ਲਓ ॥

ਜਿਸ ਤਰ੍ਹਾਂ ਉਸ ਨੇ ਆਪਣੇ ਸਿਰੋਂ ਟੋਪੀ ਲਾਹ ਕੇ ਸਿੱਟੀ ਉੱਸੇ ਤਰ੍ਹਾਂ ਹਰ ਇਕ ਨੇ ਆਪਣੇ ਸਿਰ ਉੱਤੋਂ ਟੋਪੀ ਲਾਹ ੨ ਕੇ ਸਿੱਟ ਦਿੱਤੀ। ਸੁਦਾਗਰ ਨੇ ਸਭ ਟੋਪੀਆਂ ਕੱਠੀਆਂ ਕਰ ਲਈਆਂ ਅਤੇ ਅਰਾਮ ਨਾਲ ਬਜਾਰ ਦੇ ਰਾਹ ਪਿਆ ॥

# (੪੭) ਭਲਾ ਕਰਨਾ ਅਤੇ ਕੀਤੇ ਨੂੰ ਜਾਨਣਾ ॥

ਇੱਕ ਦਿਨ ਵੱਡੀ ਪ੍ਰਭਾਤ ਦੇ ਵੇਲੇ ਇੱਕ ਸ਼ਾਹ ਘੋੜੇ ਪੁਰ ਚੜ੍ਹ ਨਗਰ ਦੀ ਪ੍ਰਦੱਖਣਾ ਕਰਨ ਗਇਆ। ਵੀਹਾਂ ਮੋਹਰਾਂ ਦੀ ਪੁੜੀ ਉਹਦੇ ਖੀਸੇ ਵਿੱਚੋਂ ਅਨਭੋਲ ਹੀ ਢੈਹ ਪਈ। ਇੱਕ ਕੰਗਾਲ ਨੇ ਚੁੱਕ ਕੇ ਕੁਤਵਾਲ ਨੂੰ ਜਾ ਦਿੱਤੀ। ਕੁਤਵਾਲ ਨੇ ਨਗਰ ਵਿੱਚ ਢੰਡੋਰਾ ਫਿਰਾ ਦਿੱਤਾ ਕਿ ਜਿਸ ਕਿਸੇ ਦੀਆਂ ਮੋਹਰਾਂ ਗਈਆਂ ਹੋਣ ਕੁਤਵਾਲੀ ਆਕੇ ਲੈ ਜਾਏ। ਇਹ ਸੁਣਕੇ ਓਹ ਸ਼ਾਹ ਕੁਤਵਾਲੀ ਆਇਆ ਕੁਤਵਾਲ ਨੇ ਉਹ ਮੋਹਰਾਂ ਦੀ ਪੁੜੀ ਲਪੇਟੀ ਲਪਾਟੀ ਸ਼ਾਹ ਦੇ ਹੱਥ ਦਿੱਤੀ। ਮੋਹਰਾਂ ਲੈਕੇ ਉਹ ਧਨੀ ਕਹਿਣ ਲੱਗਾ ਕਿ ਮੇਰੀਆਂ ਹੋਰ ਬੀ ਮੋਹਰਾਂ ਸਨ। ਜਿਸ ਨੇ ਇਨ੍ਹਾਂ ਨੂੰ ਲੱਭਾ ਹੈ ਉਸ ਕੋਲ ਉਹ ਬੀ ਹੋਣਗੀਆਂ ॥

ਓਹ ਵਿਚਾਰਾ ਘਾਬਰ ਕੇ ਕੁਤਵਾਲ ਦਿਆਂ ਪੈਰਾਂ ਉੱਤੇ ਢੈ ਪਿਆ ਅਤੇ ਹੱਥ ਬੰਨ੍ਹ ਕੇ ਕਹਿਣ ਲੱਗਾ ਕਿ ਮਹਾਰਾਜ ਦੀ ਦੁਹਾਈ! ਮੈਨੂੰ ਜੋ ਕੁਝ ਲੱਭਾ ਸਾ, ਸੋ ਸਾਹਿਬਾਂ ਦੇ ਅੱਗੇ ਲਿਆ ਰੱਖਿਆ ਹੈ, ਮੈਂ ਜਾਣਾ ਮੇਰਾ ਪਰਮੇਸ਼ੁਰ, ਮੇਰੇ ਕੋਲ ਹੁਣ ਕੁਝ ਨਹੀਂ। ਕੁਤਵਾਲ ਨੇ

ਸ਼ਾਹ ਕੋਲੋਂ ਉਹ ਮੋਹਰਾਂ ਲੈਕੇ ਡਿਠਾ ਜੋ ਉਸ ਕਾਗਤ ਵਿੱਚ ਹੋਰ ਇੱਕ ਮੋਹਰ ਬੀ ਨਹੀਂ ਮੇਉਂਦੀ। ਤਾਂ ਧਨੀ ਨੂੰ ਕਿਹਾ ਕਿ ਇਹ ਵੀਹ ਮੋਹਰਾਂ ਤੇਰੀਆਂ ਨਹੀਂ ਕਿਉਂ ਜੋ ਇਸ ਪੁੜੀ ਵਿੱਚ ਤਾਂ ਹੋਰ ਇਕ ਵੀ ਨਹੀਂ ਆਉਂਦੀ। ਤੇਰੀਆਂ ਮੋਹਰਾਂ ਕਿਸੇ ਹੋਰ ਨੂੰ ਲੱਭੀਆਂ ਹੋਣ ਗੀਆਂ। ਆਪਣੀਆਂ ਮੋਹਰਾਂ ਦੀ ਕਿਤੇ ਹੋਰਥੇ ਟੋਲ ਭਾਲ ਕਰ ਤੇ ਮੁੜਕੇ ਗਰੀਬ ਨੂੰ ਕਿਹਾ ਕਿ ਇਹ ਵੀਹ ਮੋਹਰਾਂ ਤੇਰੀਆਂ ਹੋਈਆਂ। ਤੂੰ ਇਨ੍ਹਾਂ ਨੂੰ ਲੈਕੇ ਘਰ ਜਾਹ। ਇਹ ਦੇਖਕੇ ਓਹ ਸ਼ਾਹ ਹੱਥ ਮਲਦਾ ਹੀ ਰਹਿ ਗਿਆ॥

ਇਸ ਕਹਾਨੀ ਥੋਂ ਸਾਨੂੰ ਇਹ ਸਿੱਖਿਆ ਮਿਲਦੀ ਹੈ ਕਿ ਜੋ ਮਨੁੱਖ ਕਿਸੇ ਦੀ ਭਲਿਆਈ ਕੀਤੀਨੂੰ ਨਹੀਂ ਜਾਣਦਾ ਹੱਥੋਂ ਉਸ ਨਾਲ ਬੁਰਿਆਈ ਕਰਨਾ ਚਾਹੁੰਦਾ ਹੈ, ਉਸ ਦੀ ਪੂਰੀ ਨਹੀਂ ਪੈਂਦੀ। ਭਲਾ ਕਰਨਾ ਅਤੇ ਕੀਤੇ ਨੂੰ ਜਾਨਣਾਂ ਚਾਹੀਦਾ ਹੈ॥

ਦੋਹਰਾ॥

ਜੋ ਕਰਦਾ ਤੇਰਾ ਭਲਾ ਤੂੰ ਉਸ ਦਾ ਹਿਤ ਭਾਲ।
ਕੀਤਾ ਜੋ ਉਪਕਾਰ ਤਿਸ ਮਨੋਂ ਨ ਉਸ ਨੂੰ ਟਾਲ॥

---

# (੪੯) ਠੰਡੀਆਂ ਥਾਂਵਾਂ ॥

ਬੀਬੀਓ! ਜੇਠ ਹਾੜ ਦੀ ਰੁੱਤ ਹੈ। ਵੇਖੋ! ਕਿੰਨੀ ਗਰਮੀ ਹੈ। ਜਿਮੀ ਕੀਕਣ ਭੱਠੀ ਵਾਙਨ ਤਪੀ ਹੋਈ ਹੈ। ਪੰਛੀ ਗਰਮੀ ਦੇ ਮਾਰੇ ਬ੍ਰਿਛਾਂ ਦੇ ਪੱਤ੍ਰਾਂ ਵਿੱਚ ਲੁਕਦੇ ਜਾਂਦੇ ਹਨ। ਜਨੌਰ ਕੁੱਤੇ ਆਦਿਕ ਹੌਂਕਦੇ ਹਨ। ਆਦਮੀ ਹਨ੍ਹੇਰੀਆਂ ਕੋਠੜੀਆਂ ਵਿੱਚ ਜਿੱਥੇ ਸੂਰਜ ਦੀਆਂ ਕਿਰਣਾਂ ਨਹੀਂ ਪੈਂਦੀਆਂ ਜਾ ਟਿਕਦੇ ਹਨ। ਬਾਹਲੇ ਗੁਫਾਂ ਜਾਂ ਹੋਰ ਠੰਡੀਆਂ ਥਾਂਵਾਂ ਵਿੱਚ ਦੁਪਹਿਰ ਕੱਟਦੇ ਹਨ। ਤੇ ਜਿਨ੍ਹਾਂ ਨੂੰ ਪਰਮੇਸ਼ਰ ਨੇ ਰਿਜਕ ਦਿੱਤਾ ਹੈ ਉਹ ਸਰਦਖਾਨਿਆਂ ਵਿੱਚ ਅਰਾਮ ਕਰਦੇ ਹਨ। ਨੌਕਰ ਚਾਕਰ ਪੱਖੇ ਝੱਲਦੇ ਹਨ। ਪਰ ਫੇਰ ਭੀ ਉਨ੍ਹਾਂ ਨੂੰ ਗਰਮੀ ਲੱਗਦੀ ਹੈ। ਇਨ੍ਹਾਂ ਦਿਨਾਂ ਵਿੱਚ ਕੇਈ ਸਾਹਿਬ ਲੋਕ ਤੇ ਦੇਸੀ ਅਮੀਰ ਮੈਦਾਨਾਂ ਨੂੰ ਛੱਡ ਕੇ ਠੰਢਿਆਂ ਪਹਾੜਾਂ ਤੇ ਚਲੇ ਜਾਂਦੇ ਹਨ, ਉੱਥੇ ਬੰਗਲੇ ਬਨੇ ਹੋਏ ਹੁੰਦੇ ਹਨ। ਹਾੜ੍ਹ ਵਿੱਚ ਬੀ ਓਥੇ ਏਨੀ ਠੰਢ ਹੁੰਦੀ ਹੈ ਜੋ ਰਾਤ ਨੂੰ ਲੇਫ ਤੁਲਾਈ ਬਿਨਾਂ ਸੁੱਤਾ ਨਹੀਂ ਜਾਂਦਾ ਸਾਡੇ ਪੰਜਾਬ ਵਿੱਚ ਅਜਿਹੇ ਥਾਂ ਬਹੁਤ ਹਨ॥

ਇਨ੍ਹਾਂ ਠੰਢੀਆਂ ਥਾਂਵਾਂ ਵਿੱਚ ਸ਼ਿਮਲਾ ਬੜੀ ਸੁੰਦਰ ਥਾਂ ਹੈ। ਇਹ ਸਾਡੇ ਪੰਜਾਬ ਦੇਸ ਦੀ ਉੱਤਰ ਅਤੇ ਚੜ੍ਹਦੇ ਦੀ ਗੁੱਠ ਵੱਲ ਹਿਮਾਲਾ ਪਹਾੜ ਵਿੱਚ ਹੈ। ਸਾਡੇ

ਲਾਟ ਸਾਹਿਬ ਬੀ ਗਰਮੀ ਦੀ ਰੁੱਤੇ ਲਹੌਰੋਂ ਸ਼ਿਮਲੇ ਚਲੇ ਜਾਂਦੇ ਹਨ । ਤੇ ਹਿੰਦ ਦੇ ਵੱਡੇ ਲਾਟ ਸਾਹਿਬ ਬਹਾਦੁਰ ਬੀ ਏਸੇ ਰੁੱਤ ਦਿੱਲੀ ਨੂੰ ਛੱਡ ਕੇ ਸ਼ਿਮਲੇ ਆ ਰਹਿੰਦੇ ਹਨ । ਕੋਈ ਫ਼ੌਜੀ ਅਤੇ ਉਨ੍ਹਾਂ ਦੇ ਵੱਡੇ ਸੈਨਾਂਪਤੀ ਜੰਗੀ ਲਾਟ ਸਾਹਿਬ ਬੀ ਗਰਮੀ ਦੀ ਰੁੱਤ ਏਥੇ ਹੀ ਕੱਟਦੇ ਹਨ । ਨਾਲੇ ਸਾਰਿਆਂ ਲਾਟਾਂ ਦੇ ਦਫ਼ਤਰ ਬੀ ਆ ਜਾਂਦੇ ਹਨ। ਵੱਡੀ ਰੌਣਕ ਹੁੰਦੀ ਹੈ। ਸ਼ਿਮਲੇ ਵੱਲ ਦੇ ਪਹਾੜ ਬੜੇ ਉੱਚੇ ੨ ਹਨ। ਪਹਾੜਾਂ ਤੇ ਜਾਣ ਲਈ ਫਿਰਵੀਆਂ ਸੜਕਾਂ ਹੁੰਦੀਆਂ ਹਨ । ਸਿੱਧਿਆਂ ਚੜ੍ਹਿਆ ਉਤਾਰਿਆ ਨਹੀਂ ਜਾਂਦਾ । ਸ਼ਿਮਲੇ ਨੂੰ ਟਾਂਗੇ ਦੀ ਸੜਕ ਕੋਈ ਫੇਰ ਪਾਕੇ ਬਣਾਈ ਗਈ ਸੀ।ਅਜਿਹੇ ਫੇਰ ਹਨ, ਜੋ ਕਦੀ ਚੜ੍ਹਦੇ ਵੱਲ ਜਾਕੇ ਉਤ੍ਹਾਂ ਹੋਕੇ ਫੇਰ ਲਹਿੰਦੇ ਵੱਲ ਮੁੜਦੇ ਸਨ । ਏਸੇ ਤਰ੍ਹਾਂ ਕਦੀ ਦੱਖਨ ਵੱਲ ਅਤੇ ਕਦੀ ਉੱਤਰ ਵੱਲ । ਸੜਕਾਂ ਉੱਤੇ ਚੌਂਕੀਆਂ ਬਣੀਆਂ ਹੋਈਆਂ ਸਨ। ਚੌਂਕੀਆਂ ਤੋਂ ਘੋੜੇ ਬਦਲਦੇ ਸਨ। ਫੇਰ ਬੀ ਟਾਂਗੇ ਨੂੰ ਔਖਿਆਂ ਖਿੱਚਦੇ ਸਨ ॥

ਹੁਣ ਤਾਂ ਤੋੜ ਸ਼ਿਮਲੇ ਤਾਂਈਂ ਰੇਲ ਬੀ ਬਣ ਗਈ ਹੈ। ਬੜਾ ਸੁਖਾਲ ਹੋ ਗਿਆ ਹੈ। ਰੇਲ ਦੀ ਸੜਕ ਵੀ ਕੋਈਆਂ ਸੁਰੰਗਾਂ ਵਿੱਚੋਂ ਲੰਘਦੀ ਹੈ। ਪੁੱਟ ਪੁੱਟ ਕੇ ਜਾਂ ਬਰੂਤ ਨਾਲ ਉਡਾਕੇ ਵਿੱਚੋਂ ਵੱਡੀ ਸਾਰੀ ਮੋਰੀ ਕਰ ਲੈਂਦੇ ਹਨ। ਅਤੇ ਡਾਟਾਂ ਲਾਕੇ ਉਸਨੂੰ ਪੱਕਾ ਕਰਦੇ ਹਨ

ਉੱਤੇ ਪਹਾੜ ਅਤੇ ਆਸੀਂ ਪਾਸੀਂ ਬੀ ਪਹਾੜ ਹੁੰਦਾ ਹੈ। ਵਿੱਚੋਂ ਰੇਲ ਲੰਘ ਜਾਂਦੀ ਹੈ । ਉਸ ਵੇਲੇ ਹਨੇਰ ਘੁੱਪ ਹੋ ਜਾਂਦਾ ਹੈ । ਪਰ ਰੇਲ ਵਿੱਚ ਬਿਜਲੀ ਦਾ ਚਾਨਣ ਹੁੰਦਾ ਹੈ। ਸ਼ਿਮਲੇ ਵਿੱਚ ਸੜਕਾਂ ਬਨੀਆਂ ਹੋਈਆਂ ਹਨ। ਕੋਈ ਕਿਸੇ ਪਾਸੇ ਜਾਂਦੀਆਂ ਹਨ, ਕੋਈ ਕਿਸੇ ਪਾਸੇ। ਕੋਈ ਉਤਾਂ ਨੂੰ ਜਾਂਦੀਆਂ ਹਨ ਕੋਈ ਹਿਠਾਂ ਨੂੰ । ਸੜਕ ਦੇ ਕੰਢੇ ਕੰਢੇ ਸਾਹਿਬ ਲੋਕਾਂ ਅਤੇ ਹੋਰਨਾਂ ਅਮੀਰਾਂ ਦੀਆਂ ਕੋਠੀਆਂ ਬਣੀਆਂ ਹੋਈਆਂ ਹਨ ਕੋਹਾਂ ਤੀਕਰ ਲਗੀਆਂ ਜਾਂਦੀਆਂ ਹਨ । ਵਿਚਕਾਰ ਕਰਕੇ ਵੱਡੇ ਸ਼ਿਮਲੇ ਦਾ ਬਜ਼ਾਰ ਹੈ । ਤ੍ਰਿਕਾਲਾਂ ਵੇਲੇ ਮੇਮਾਂ ਅਤੇ ਸਾਹਿਬ ਲੋਕ ਜਿਸ ਵੇਲੇ ਸੈਲ ਕਰਨ ਨਿਕਲਦੇ ਹਨ, ਬੜੀ ਰੌਨਕ ਹੁੰਦੀ ਹੈ । ਪਰ ਤ੍ਰਿਹਵਾਂ ਲਾਟਾਂ ਦੀ ਹੀ ਬੱਘੀ ਚਲ ਸਕਦੀ ਹੈ । ਹੋਰ ਕਿਸੇ ਦੀ ਬੱਘੀ ਚੱਲਣ ਦਾ ਹੁਕਮ ਨਹੀਂ। ਕੋਈ ਸਾਹਿਬ ਲੋਕ ਟੁਰਦੇ ਹਨ ਕੋਈ ਘੋੜੇ ਦੀ ਸਵਾਰੀ ਕਰਦੇ ਹਨ ਕੋਈ ਰਿਕਸ਼ਾ ਵਿੱਚ ਜਾਂਦੇ ਹਨ ॥

ਪੰਜਾਬ ਵਿੱਚ ਸ਼ਿਮਲੇ ਨਾਲੋਂ ਛੋਟੀਆਂ ਹੋਰ ਬਾਹਲੀਆਂ ਠੰਢੀਆਂ ਥਾਂਵਾਂ ਹਨ । ਇਨ੍ਹਾਂ ਵਿੱਚੋਂ ਕੋਹਮਰੀ ਅਤੇ ਡਲਹੌਜ਼ੀ ਵਿੱਚ ਸਾਹਿਬ ਲੋਕਾਂ ਅਤੇ ਫ਼ੌਜਾਂ ਦੀ ਚੋਖੀ ਰੌਨਕ ਹੋ ਜਾਂਦੀ ਹੈ । ਕਾਂਗੜੇ ਵੱਲ ਧਰਮਸਾਲਾ ਨਾਮੇ ਪਹਾੜੀ ਠੰਢੀ ਥਾਂ ਹੈ, ਪਰ ਭੁਚਾਲ ਨਾਲ ਇਹ ਇਲਾਕਾ ਨਸ਼ਟ ਹੋ ਗਿਆ ਹੈ ॥

# (੪੯) ਰਿੱਛ ਅਤੇ ਦੋ ਮਿੱਤ੍ਰਾਂ ਦੀ ਕਹਾਣੀ॥

ਦੋ ਮਿੱਤ੍ਰ ਇੱਕੋ ਰਾਹ ਤੁਰੇ ਜਾਂਦੇ ਸਨ। ਉਨ੍ਹਾਂ ਨੇ ਇੱਕ ਰਿੱਛ ਆਉਂਦਾ ਡਿੱਠਾ। ਵੇਖਦਿਆਂ ਸਾਰ ਇੱਕ ਤਾਂ ਡਰ ਦੇ ਮਾਰੇ ਭੱਜ ਕੇ ਇੱਕ ਰੁੱਖ ਉੱਤੇ ਚੜ੍ਹ ਗਿਆ ਅਤੇ ਲੁਕ ਬੈਠਾ ਅਤੇ ਆਪਣੇ ਮਿੱਤ੍ਰ ਦੀ ਪਰਵਾਹ ਨ ਕੀਤੀ॥

ਦੂਜੇ ਨੇ ਡਿੱਠਾ ਭਈ ਰਿੱਛ ਦੇ ਸਾਮ੍ਹਣੇ ਮੈਥੋਂ ਇਕੱਲੇ ਥੋਂ ਨਹੀਂ ਲੜਿਆ ਜਾਣਾਂ। ਸੋ ਉਸ ਨੈ ਇਹ ਵਿਚਾਰਿਆ, ਕਿ ਮੈਂ ਆਪਣੇ ਆਪ ਨੂੰ ਮੁਰਦਾ ਬਣਾਕੇ ਧਰਤੀ ਉੱਤੇ ਲਿਟਾਵਾਂ, ਕਿਉਂ ਜੋ ਉਸ ਨੇ ਸੁਣਿਆ ਹੋਯਾ ਸੀ, ਭਈ ਰਿੱਛ ਮੁਰਦੇ ਨੂੰ ਨਹੀਂ ਖਾਂਦਾ, ਇਸ ਵਾਸਤੇ ਉਹ ਨੱਕ ਮੂੰਹ ਘੁੱਟ ਕੇ ਮੁਰਦੇ ਵਾਂਙ ਪੈ ਰਿਹਾ॥

ਜਦ ਰਿੱਛ ਉਹਦੇ ਕੋਲ ਆਕੇ ਨੱਕ ਮੂੰਹ, ਛਾਤੀ, ਕੰਨ, ਸੁੰਘਕੇ ਹਿਲਾਣ ਜੁਲਾਣ ਲੱਗਾ ਤਾਂ ਉਹ ਮਨੁੱਖ ਰਤੀ ਨ ਹਿੱਲਿਆ। ਉਸੇ ਤਰ੍ਹਾਂ ਸਾਹ ਵੱਟ ਕੇ ਪਿਆ ਰਿਹਾ॥

ਰਿੱਛ ਉਸ ਨੂੰ ਮੁਰਦਾ ਜਾਣਕੇ ਚਲਿਆ ਗਿਆ, ਤਾਂ ਉਹਦਾ ਸਾਥੀ ਹੇਠ ਆਕੇ ਪੁੱਛਣ ਲੱਗਾ, ਰਿੱਛ ਤੈਨੂੰ

ਕੀ ਕਹਿੰਦਾ ਸੀ ? ਕਿਉਂ ਜੋ ਮੇਰੇ ਵੇਖਦਿਆਂ ਉਸਨੇ ਮੂੰਹ ਤੇਰੇ ਕੰਨਾਂ ਨਾਲ ਲਾਇਆ ਸੀ ॥

ਉਸ ਉੱਤਰ ਦਿੱਤਾ ਕਿ ਉਹ ਕਹਿੰਦਾ ਸੀ ਕਿ ਉਨ੍ਹਾਂ ਦੀ ਮਿੱਤ੍ਰਤਾਈ ਤੋਂ ਬਚਦੇ ਰਹੋ, ਜੋ ਔਖੇ ਵੇਲੇ ਆਪਣੇ ਮਿੱਤ੍ਰਾਂ ਨੂੰ ਛੱਡ ਦੇਂਦੇ ਹਨ ॥

## (੫੦) ਆਪਣਾ ਮਤਲਬ ਕੱਢਣਾ ॥

ਦੇਖਣਾ ਕੁੜੀਓ ਮਤਲਬੀ ਨ ਬਨਣਾਂ । ਇਹ ਬੜਾ ਦੋਸ਼ ਹੈ । ਭਾਵੇਂ ਕੋਈ ਮਨੁੱਖ ਅਜੇਹਾਂ ਨਹੀਂ ਜਿਸ ਨੂੰ ਕਿਸੇ ਤਰ੍ਹਾਂ ਦੀ ਕੋਈ ਨਾ ਕੋਈ ਗੌਂ ਨਾ ਹੋਵੇ। ਸੰਸਾਰ ਵਿੱਚ ਸਭਨਾਂ ਨੂੰ ਆਪੋ ਆਪਣੀ ਗਰਜ਼ ਲੱਗੀ ਹੋਈ ਹੈ। ਪਰ ਗਰਜ਼ਾਂ ਪੂਰੀਆਂ ਕਰਨ ਦੇ ਵੱਖੋ ਵੱਖਰੇ ਢਬ ਹ ਨ, ਇੱਕ ਤਾਂ ਐਉਂ ਹੈ ਪਈ ਜਿੱਕੁਰ ਕੋਈ ਆਦਮੀ ਜਿਸਦੇ ਪਾਸ ਥੋੜਾ ਧਨ ਹੈ ਇਹ ਦਿਲ ਵਿੱਚ ਸੋਚੇ ਜੋ ਮੇਰਾ ਧਨ ਵਧੇ । ਜੇ ਧਨ ਪੱਲੇ ਹੋਵੇ ਤਾਂ ਮਾਨ ਵਧੇ । ਹੁਣ ਉਹ ਉਪਾਉ ਕਰੇ ਜਿਨ੍ਹਾਂ ਨਾਲ ਸਬ ਧਨੀ ਹੁੰਦੇ ਹਨ। ਉੱਦਮ ਕਰਕੇ ਧਨ ਕਮਾਏ । ਜੋ ਕੁਝ ਖੱਟੇ ਉਸ ਵਿੱਚੋਂ ਥੋੜਾ ਬਹੁਤਾ ਜੋੜੇ । ਹਰ ਕੰਮ ਧਰਮ ਨਾਲ ਕਰੇ। ਹਰ ਕੰਮ ਵਿੱਚ ਭਲਮਨਸਊ ਨਾਲ ਹੱਥ ਪਾਵੇ । ਜੇ ਉਹ ਸਿਆਣਾ ਆਦਮੀ ਇਸੇ ਤਰ੍ਹਾਂ ਕਰਦਾ ਜਾਵੇ ਤਾਂ ਜਰੂਰ ਧਨ ਉਸ

ਨੂੰ ਮਿਲੇਗਾ। ਕਿਉਂ ਜੋ ਧਨ ਸ਼ਾਹੂਕਾਰਾਂ ਦੀ ਹੱਟੀ ਵਿੱਚ ਨਹੀਂ, ਧਨ ਤਾਂ ਮਨੁੱਖ ਦੇ ਕਰ ਪੈਰ ਵਿੱਚ ਹੈ ਅਤੇ ਅਕਲ ਹੀ ਧਨ ਦਾ ਖਜ਼ਾਨਾ ਹੈ ॥

ਸੋ ਇਸ ਤਰ੍ਹਾਂ ਜੋ ਆਪਣੀ ਗ਼ਰਜ਼ ਪੂਰੀ ਕਰੇ ਉਹਨੂੰ ਕੋਈ ਦੋਸ਼ ਨਹੀਂ। ਐਉਂ ਆਪਣਾ ਮਤਲਬ ਹਰ ਇਕਨੇ ਕੱਢਣਾ ਚਾਹੀਦਾ ਹੈ। ਪਰ ਹੁਣ ਜੇ ਕੋਈ ਲੋਭੀ ਆਦਮੀ ਆਪਣੀ ਹੀ ਭਲਿਆਈ ਸੋਚੇ ਅਤੇ ਭਾਵੇਂ ਕਿਸੇ ਹੋਰ ਦਾ ਜਾਨ ਹੋਵੇ ਆਪਣੇ ਹਿਤ ਵੱਲ ਧਿਆਨ ਰੱਖੇ ਤਾਂ ਉਹ ਮਤਲਬੀ ਹੈ। ਅਜੇਹਾ ਮਨੁੱਖ ਬੁਰਾ ਕਰਦਾ ਹੈ॥

ਕਦੇ ਅਜੇਹਾ ਬੀ ਹੁੰਦਾ ਹੈ ਜੋ ਕਿਸੇ ਮਤ-ਲਬੀ ਨੂੰ ਤੇਰੇ ਮੇਰੇ ਨਾਲ ਕੰਮ ਪਏ ਤਾਂ ਦੁਭਾਉਕਾ ਪਾਕੇ ਆਪਣਾ ਕਮ ਕੱਢ ਲੈਂਦਾ ਹੈ। ਪਰ ਪਿੱਛੋਂ ਵਾਕਫ ਨਹੀਂ ਬਣਦਾ। ਨਾ ਕੀਤੇ ਨੂੰ ਜਾਨਦਾ ਹੈ ਅਰ ਮਗਰੋਂ ਬਾਤ ਨਹੀਂ ਪੁੱਛਦਾ। ਅਜੇਹਾ ਮਨੁੱਖ ਭਾਵੇਂ ਮਰਦ ਹੋਵ ਭਾਵੇਂ ਤ੍ਰੀਮਤ ਉਸ ਥੋਂ ਦੂਰ ਰਹੋ ਅਤੇ ਓਹਦੀਆਂ ਗੱਲਾਂ ਤੇ ਨ ਪਤੀਜੋ। ਇੱਕ ਅਖੌਤ ਹੈ, "ਦੁਨੀਆਂ ਮਤਲਬ ਦੀ" ਕਿਉਂ ਜੋ ਦੁਨੀਆ ਵਿੱਚ ਬਹੁਤ ਸਾਰੇ ਲੋਕ ਮਤਲਬੀ ਹਨ, ਦੂਜੇ ਦੀ ਪਰਵਾਹ ਨਹੀਂ ਕਰਦੇ। ਪਰ ਹੇ ਕੁੜੀਓ ! ਤੁਹਾਨੂੰ ਅਜੇਹਾ ਨਹੀਂ ਹੋਣਾ ਚਾਹੀਦਾ ॥

ਦੋਹਰਾ ॥

ਮਤਲਬ ਕੱਢਣ ; ਆਪਣਾ, ਦੂਏ ਦਾ ਕਰ ਜਾਨ ।
ਬੁਰੀਆਂ ਦਾ ਇਹ ਕੰਮ ਹੈ, ਭਲੀਆਂ ਦੀ ਨਾ ਬਾਨ॥

## (੫੧)ਕਣਕ ਆਪਣਾ ਹਾਲ ਸੁਣਾਵੇ ॥

ਕਣਕ ਆਪਣਾ ਹਾਲ ਸੁਣਾਵੇ ।
ਜੱਟ ਭੋਂਇ ਵਿੱਚ ਬੀਜ, ਰਲਾਵੇ ॥
ਘਾਹ ਵਾਂਗ ਮੈਂ ਪਹਿਲਾਂ ਜੰਮੀਂ ।
ਵਧ ਵਧ ਕੇ ਫਿਰ ਹੋਈ ਲੰਮੀ ॥
ਉਸ ਘਾ ਵਿੱਚੋਂ ਨਿਕਲੇ ਸਿੱਟੇ ।
ਟੁਰਦਾ ਜਾ ਤੂੰ ਵੱਟੇ ਵੱਟੇ ॥
ਛੇ ਮਹੀਨੇ ਸਾਵੀ ਰਹੀ ।
ਗਰਮੀ ਆਈ ਤੇ ਪੀਲ਼ੀ ਪਈ ॥
ਧੁੱਪ ਨੇ ਮੇਰਾ ਰੰਗ ਵਟਾਇਆ ।
ਸਾਵੀ ਤੋਂ ਪੀਲੀ ਚਾ ਬਣਾਇਆ ॥
ਜੱਟ ਆਨ ਕੇ ਦਾਤ੍ਰੀ ਲਾਈ ।
ਭਰੀਆਂ ਬੰਨ੍ਹੇ ਆਨ ਲੁਕਾਈ ॥
ਖਲਵਾੜੇ ਚਾ ਪਾਇਆ ਮੈਨੂੰ ।
ਫਲ੍ਹਿਆਂ ਨਾਲ ਗਹਾਇਆ ਮੈਨੂੰ ॥

ਤੂੰਗਲੀ ਨਾਲ ਉਡਾਉਣ ਫੇਰ।
ਤੂੜੀ ਦਾ ਚਾ ਲਾਉਣ ਢੇਰ ॥
ਦਾਣੇ ਮਿਣ ਮਿਣ ਘਤ੍ਰੀਂ ਲਿਆਉਣ।
ਵਿੱਚ ਭੜੋਲੇ ਪੰਡਾਂ ਪਾਉਣ ॥
ਛੱਟ ਬਣਾਇ ਖ਼ਰਾਸੇ ਘੱਲਣ।
ਆਟਾ ਪੀਹਕੇ ਘਰ ਲੈ ਚੱਲਣ ॥
ਆਟਾ ਗੁੰਨ੍ਹ ਪਕਾਈ ਰੋਟੀ।
ਕੋਈ ਪਤਲੀ ਕੋਈ ਮੋਟੀ ॥
ਖਾਕੇ ਰੋਟੀ ਜਿਉਣ ਮਨੁੱਖ।
ਖਾ ਖਾ ਮੈਨੂੰ ਪਾਂਦੇ ਸੁਖ ॥
ਸੁਣ ਦਾਣੇ ਦੀ ਇਹ ਵਡਿਆਈ।
ਰਿਜਕ ਸਮਝ ਜਗ ਕਰੇ ਕਮਾਈ ॥

## ( ੫੨ ) ਲੂਣ ਦਾ ਪਹਾੜ ॥

ਬੀਬੀਓ ਤੁਸੀਂ ਰੋਜ ਲੂਣ ਖਾਂਦੀਆਂ ਹੋ। ਲੂਣ ਦੀਆਂ ਵੱਡੀਆਂ ਵੱਡੀਆਂ ਮਿੱਕਰਾਂ ਵੇਖਦੀਆਂ ਹੋ। ਪਰ ਕਦੀ ਇਹ ਬੀ ਬਿਚਾਰਿਆ ਜੇ ਭਈ ਲੂਣ ਕਿਥੋਂ ਆਉਂਦਾ ਹੈ? ਕੀਕੁਰ ਨਿਕਲਦਾ ਹੈ? ਆਓ ਅੱਜ ਤੁਹਾਨੂੰ ਲੂਣ ਦਾ ਕੁਝ ਹਾਲ ਦੱਸੀਏ। ਇਹ ਜੇਹੜੇ ਉੱਚੇ ਉੱਚੇ ਪਰਬਤ ਤੁਹਾਨੂੰ ਦਿੱਸਦੇ ਹਨ, ਤੁਸੀਂ ਆਖਦੀਆਂ ਹੋਵੋਗੀਆਂ "ਇਹ ਪਰਮੇਸ਼ਰ ਨੇ ਕਿਸ ਲਈ ਬਨਾਏ

ਹਨ। ਇਨ੍ਹੀਂ ਥਾਈਂ ਜ਼ਿਮੀਆਂ ਹੁੰਦੀਆਂ ਤਾਂ ਲੋਕ ਹਲ ਵਾਹੁੰਦੇ, ਅਨਾਜ ਹੁੰਦਾ ਜੋ ਭੁੱਖਿਆਂ ਦੇ ਕੰਮ ਆਉਂਦਾ" ਪਰ ਈਸ਼ਰ ਦਾ ਕੋਈ ਕੰਮ ਗੁਣਾਂ ਥੀਂ ਖਾਲੀ ਨਹੀਂ ਹੁੰਦਾ। ਇਨ੍ਹਾਂ ਪਹਾੜਾਂ ਤੋਂ ਸਾਡੇ ਵੱਡੇ ਵੱਡੇ ਕੰਮ ਨਿਕਲਦੇ ਹਨ। ਲੱਕੜੀਆਂ ਬਾਲਣ ਵਾਸਤੇ ਤੇ ਕੋਠੇ ਛੱਤਨ ਲਈ ਬਾਹਲੀਆਂ ਪਹਾੜਾਂ ਤੋਂ ਹੀ ਆਉਂਦੀਆਂ ਹਨ। ਕਈਆਂ ਤਰ੍ਹਾਂ ਦੇ ਪੱਥਰ ਸੰਗ ਮਰਮਰ ਆਦਿਕ ਪਹਾੜਾਂ ਤੋਂ ਹੀ ਨਿਕਲਦੇ ਹਨ। ਚਾਂਦੀ, ਸੋਨਾਂ, ਲੋਹਾ, ਕਲੀ, ਤਾਮਾਂ ਆਦਿਕ ਧਾਤਾਂ ਸਭ ਪਹਾੜਾਂ ਵਿੱਚੋਂ ਹੀ ਨਿਕਲਦੀਆਂ ਹਨ॥

ਕਿਸੇ ਕਿਸੇ ਪਹਾੜ ਵਿੱਚੋਂ ਲੂਣ ਭੀ ਨਿਕਲਦਾ ਹੈ। ਅਜੇਹੇ ਪਹਾੜ ਨੂੰ ਟੁਟਦੇ ਹਨ ਤਾਂ ਅੰਦਰੋਂ ਪੱਥਰਾਂ ਦੀ ਥਾਈਂ ਲੂਣ ਦੇ ਵੱਡੇ ਵੱਡੇ ਖਿੱਟੇ ਨਿਕਲਦੇ ਹਨ ਜਿਨ੍ਹਾਂ ਨੂੰ ਅੰਦਰੋਂ ਪੁੱਟਦੇ ਜਾਈਏ ਤਾਂ ਲੂਣ ਹੀ ਲੂਣ ਨਿਕਲਦਾ ਆਉਂਦਾ ਹੈ। ਅਜੇਹੀਆਂ ਥਾਂਵਾਂ ਨੂੰ ਲੂਣ ਦੀਆਂ ਖਾਣਾਂ ਆਖਦੇ ਹਨ। ਖਾਣਾਂ ਵਿੱਚੋਂ ਜੇਹੜੇ ਆਦਮੀ ਅੰਦਰ ਜਾਕੇ ਪਹਾੜਾਂ ਨੂੰ ਵੱਢਦੇ ਹਨ ਉਨ੍ਹਾਂ ਨੂੰ ਵਾਢੇ ਆਖਦੇ ਹਨ। ਲੂਣ ਦੀਆਂ ਵੱਡੀਆਂ ਵੱਡੀਆਂ ਸਿਲਾਂ ਢੁਕ ਕੇ ਬਾਹਰ ਲੈ ਆਉਂਦੇ ਹਨ। ਇਹ ਵੱਡਾ ਔਖਾ ਕੰਮ ਹੈ ਪਰ ਆਦਮੀ ਪੇਟ ਲਈ ਸਭ ਕੁਝ ਕਰਦਾ ਹੈ। ਪੰਜਾਬ

ਦੇਸ ਵਿੱਚ ਲੂਣ ਦਾ ਇੱਕ ਵੱਡਾ ਪਹਾੜ ਜਿਹਲਮ ਦੇ ਜ਼ਿਲੇ ਵਿੱਚ ਹੈ। ਇਹ ਦੂਜੇ ਪਾਸੇ ਕਾਲੇ ਬਾਗ਼ ਤੋਂ ਪਰੇ ਕੋਹਾਟ ਦੇ ਜਿਲੇ ਤੱਕ ਲਗਾ ਗਿਆ ਹੈ। ਅਟਕ ਦਰਯਾ ਏਸ ਪਹਾੜ ਨੂੰ ਚੀਰ ਕੇ ਲੰਘਦਾ ਹੈ॥

ਇਸ ਪਹਾੜ ਵਿੱਚ ਸਭ ਥੋਂ ਵੱਡੀ ਖਾਣ ਖੀਉੜੇ ਦੀ ਹੈ, ਜੋ ਪਿੰਡ ਦਾਦਨ ਖਾਂ ਦੇ ਕੋਲ ਹੈ। ਇਹ ਪਹਾੜ ਦੇ ਅੰਦਰ ਕਈ ਮੀਲ ਤੀਕ ਗਈ ਹੈ। ਖਾਣ ਦੇ ਅੰਦਰ ਸਭਨੀਂ ਪਾਸੀਂ ਲੂਣ ਹੈ। ਹਿਠਾਂ ਬੀ ਲੂਣ ਉੱਤੇ ਛੱਤ ਬੀ ਲੂਣ ਦੀ, ਕੰਧਾਂ ਬੀ ਲੂਣ ਦੀਆਂ ਅਤੇ ਥੰਮ੍ਹ ਬੀ ਲੂਣ ਦੇ ਹਨ। ਸੜਕ ਅਤੇ ਰੇਲ ਦੀ ਪੱਟੜੀ ਬੀ ਲੂਣ ਉੱਤੇ ਬਣੀ ਹੋਈ ਹੈ। ਲਾਲਟੇਣਾਂ ਜਗਦੀਆਂ ਰਹਿੰਦੀਆਂ ਹਨ। ਉਨ੍ਹਾਂ ਦੇ ਚਾਨਣ ਨਾਲ ਸਭਨੀਂ ਪਾਸੀਂ ਲੂਣ ਇਉਂ ਝਮ ਝਮ ਕਰਦਾ ਹੈ ਜੀਕਣ ਕਿਸੇ ਸ਼ੀਸ਼ਮਹਿਲ ਵਿੱਚ ਮੋਤੀ ਹੀਰੇ ਚਮਕ ਰਹੇ ਹਨ। ਸੈਲ ਕਰਨ ਵਾਲੇ ਲੋਕ ਮਤਾਬੀਆਂ ਨਾਲ ਲੈ ਜਾਂਦੇ ਹਨ ਅਤੇ ਜਗਾ ਕੇ ਇਹ ਕੌਤਕ ਵੇਖਦੇ ਹਨ॥

ਹਜਾਰਾਂ ਮਣ ਲੂਣ ਰੋਜ ਨਿਕਲਦਾ ਹੈ ਅਤੇ ਦੂਰ ਦੂਰ ਜਾਂਦਾ ਹੈ॥

---

# ( ੫੩ ) ਸੂਰਜ ਅਤੇ ਵਾਉ ਦੀ ਕਹਾਣੀ ॥

ਇੱਕ ਵਾਰੀ ਸੂਰਜ ਅਤੇ ਹਵਾ ਦਾ ਆਪੋ ਵਿੱਚ ਝਗੜਾ ਪੈ ਗਿਆ, ਜੋ ਸਾਡੇ ਦੋਹਾਂ ਵਿੱਚੋਂ ਕੌਣ ਜ਼ੋਰਾਵਰ ਹੈ, ਅੰਤ ਨੂੰ ਇਹ ਠਹਿਰੀ, ਜੋ ਉਸ ਮਨੁੱਖ ਦਾ ਉਤਲਾ ਚੋਗਾ ਜੇਹੜਾ ਕੋਈ ਲਾਹ ਦੇਵੇ, ਸੋ ਜ਼ੋਰਾਵਰ ਹੋਯਾ। ਜਾਂ ਇਹ ਗੱਲ ਹੋਈ, ਤਾਂ ਵਾਉ ਵੱਡੇ ਜੋਰ ਨਾਲ ਅਨ੍ਹੇਰੀ ਵਾਂਙ ਝੁੱਲ ਪਈ, ਪਰ ਜਿਵੇਂ ਜਿਵੇਂ ਵਾਉ ਵੱਡੇ ਜ਼ੋਰ ਨਾਲ ਝੁੱਲਦੀ, ਤਿਵੇਂ ਤਿਵੇਂ ਉਹ ਮਨੁੱਖ ਸਗੋਂ ਆਪਣੇ ਆਲੇ ਦੁਆਲੇ ਚੋਗਾ ਵਲ੍ਹੇਟਦਾ ਜਾਂਦਾ, ਅਤੇ ਜ਼ੋਰ ਨਾਲ ਫੜਕੇ ਸਮੇਟੀ ਜਾਂਦਾ ॥

ਫੇਰ ਸੂਰਜ ਨਿਕਲਿਆ ਅਤੇ ਉਸਨੇ ਚੰਗੀ ਤਰ੍ਹਾਂ ਆਪਣੀਆਂ ਕਿਰਨਾਂ ਨਾਲ ਬੱਦਲਾਂ ਨੂੰ ਹਟਾ ਦਿੱਤਾ। ਉਸ ਰਾਹੀ ਨੂੰ ਧੁੱਪ ਨਾਲ ਵੱਡਾ ਸੁਖ ਹੋਯਾ ਅਤੇ ਪਰਸੇਉ ਆ ਗਿਆ। ਤਾਂ ਮੁੜ੍ਹਕੇ ਅਤੇ ਧੁੱਪ ਦਾ ਮਾਰਿਆ ਹੋਯਾ ਓਹ ਭੁੰਜੇ ਬੈਠ ਗਿਆ ਅਤੇ ਆਪਣਾ ਚੋਗਾ ਲਾਹ ਕੇ ਇੱਕ ਪਾਸੇ ਸੁੱਟ ਦਿੱਤਾ ॥

# (੫੪) ਆਲਸ ॥

ਦੇਹ ਵਿੱਚ ਆਲਸ ਇੱਕ ਬੜਾ ਭਾਰਾ ਰੋਗ ਹੈ। ਕਿਉਂ ਜੋ ਉਸ ਥੋਂ ਅਨੇਕ ਔਗੁਣ ਅਤੇ ਦੁਖ ਨਿਕਲਦੇ ਹਨ। ਤ੍ਰਿਹੁੰ ਔਗੁਣਾਂ ਦਾ ਵਰਨਣ ਅਸੀਂ ਐਥੇ ਕਰਦੇ ਹਾਂ:—

ਪਹਿਲਾ ਤਾਂ ਆਲਸਨ ਕੁੜੀ ਝੂਠ ਬੋਲਣ ਨੂੰ ਤਿਆਰ ਹੁੰਦੀ ਹੈ। ਜਿਹਾ ਕਿ ਅਸੀਂ ਪਹਿਲੇ ਸੱਚ ਬੋਲਣ ਦੇ ਪਾਠ ਵਿੱਚ ਦੱਸ ਆਏ ਹਾਂ ਕਿਉਂਕਿ ਜੇ ਕੋਈ ਉਸਨੂੰ ਕਹੇ ਕਿ ਫ਼ਲਾਨੇ ਕੋਲ ਜਾਹੁ ਤਾਂ ਉਹ ਸਹਿਜੇ ਹੀ ਕਹੇਗੀ ਕਿ ਉਹ ਘਰ ਨਹੀਂ ਅਤੇ ਜੇ ਕੋਈ ਕਹੇ ਕਿ ਫ਼ਲਾਨੀ ਚੀਜ਼ ਲੈ ਆ ਤਾਂ ਉਹ ਕਹੇਗੀ ਮੈਂ ਜਾਣਦੀ ਹਾਂ ਉਹ ਸ਼ੈ ਨਹੀਂ ਮਿਲਣੀ॥

ਦੂਜੇ ਇਹ ਜੋ ਕੰਮ ਤਾਂ ਕੁਝ ਕਰ ਸਕਦੀ ਹੀ ਨਹੀਂ ਅਤੇ ਸੁਖ ਦੀ ਇੱਛਿਆ ਕਰਦੀ ਹੈ, ਉਹਦੇ ਨਾ ਕੰਮ ਕਰਨ ਥੋਂ ਉਹਦਾ ਸੁਖ ਦਿਨ ਦਿਨ ਘਟਦਾ ਜਾਂਦਾ ਹੈ। ਉਹ ਨਿਰਾ ਗੱਪਾਂ ਮਾਰਨ ਵਿੱਚ ਪਰਸਿੱਧ ਹੁੰਦੀ ਹੈ॥

ਤੀਜੇ ਆਲਸ ਕਰਨ ਵਾਲੀਆਂ ਪਰਾਇਆ ਭਰੋਸਾ ਰੱਖਦੀਆਂ ਹਨ ਅਤੇ ਦੂਜੀਆਂ ਦੇ ਵੱਸ ਹੁੰਦੀਆਂ ਹਨ।

ਕਿਉਂ ਜੋ ਜੇ ਕੋਈ ਵਸਤ ਉਨ੍ਹਾਂ ਦੇ ਕੋਲ ਬੀ ਹੋਵੇ ਤਾਂ ਦੂਜੀ ਦੀ ਮੱਦਤ ਖੁਣੋਂ ਉਹ ਵਸਤ ਪਾ ਨਹੀਂ ਸਕਦੀਆਂ। ਭਾਵੇਂ ਪਾਸੋਂ ਕੁੱਤਾ ਰੋਟੀ ਲੈ ਜਾਏ, ਇੰਨੀ ਹਿੰਮਤ ਨਹੀਂ ਕਿ ਹਟਾ ਸੱਕਣ । ਇਸ ਲਈ ਹਰ ਮਰਦ ਅਤੇ ਤ੍ਰੀਮਤ ਨੂੰ ਚਾਹੀਦਾ ਹੈ ਕਿ ਆਲਸ ਛੱਡ ਕੇ ਆਪੋ ਆਪਣੇ ਕੰਮ ਧੰਦੇ ਵਿੱਚ ਸਦਾ ਲੱਗੇ ਰਹਿਣ ॥

ਸਕੂਲ ਵਿੱਚ ਪੜ੍ਹਣ ਵਾਲੀਆਂ ਕੁੜੀਆਂ ਨੂੰ ਪੜ੍ਹਣ ਲਿਖਣ ਵਿੱਚ ਆਲਸ ਨਹੀਂ ਕਰਨਾ ਚਾਹੀਦਾ। ਰੋਜ਼ ਦੀ ਸੰਥਾ ਬਰਾਬਰ ਯਾਦ ਕਰਨੀ ਅਤੇ ਲਿਖਾਈ ਬੀ ਜਿੰਨੀ ਕਰਨੀ ਹੋਵੇ ਕਰਨੀ ਚਾਹੀਦੀ ਹੈ । ਕਈ ਕੁੜੀਆਂ ਆਲਸ ਕਰਕੇ ਕਹਿ ਦੇਂਦੀਆਂ ਹਨ ਕਿ ਅੱਜ ਤਾਂ ਪੜ੍ਹਣ ਨੂੰ ਜੀ ਨਹੀਂ ਚਾਹੁੰਦਾ। ਚਲੋ ਕੱਲ ਕੱਠੀਆਂ ਹੀ ਦੋਵੇਂ ਸੰਥਾ ਯਾਦ ਕਰ ਲਵਾਂਗੀਆਂ। ਪਰ ਦੋ ਦਿਨ ਦਾ ਕੰਮ ਇੱਕ ਦਿਨ ਵਿੱਚ ਕਰਨਾ ਸੌਖਾ ਨਹੀਂ । ਜੋ ਕੰਮਚੋਰ ਹੈ ਉਹਦੇ ਕੰਮ ਕਦੇ ਪੂਰੇ ਨਹੀਂ ਹੋਣਗੇ । ਸੋ ਵੇਲੇ ਸਿਰ ਕੰਮ ਕਰਨ ਤੋਂ ਉੱਕਨਾ ਮੂਰਖਤਾਈ ਹੈ ॥

ਦੋਹਰਾ॥

ਆਲਸ ਭਾਰਾ ਰੋਗ ਹੈ ਜਿਸ ਨੂੰ ਚੰਬੜ ਜਾਇ।
ਹੋਇ ਨਕਾਰਾ ਜਗ ਵਿਖੇ ਸਦਾ ਬਹੁਤ ਦੁਖਪਾਇ ॥

# (੫੫) ਪੱਥਰ ਦਾ ਕੋਲਾ ॥

ਜਿਸ ਤਰ੍ਹਾਂ ਲੂਣ ਖਾਨਾਂ ਵਿਚੋਂ ਨਿਕਲਦਾ ਹੈ ਏਸੇ ਤਰ੍ਹਾਂ ਹੋਰ ਹੋਰ ਵਸਤਾਂ ਬੀ ਖਾਨਾਂ ਵਿਚੋਂ ਨਿਕਲ-ਦੀਆਂ ਹਨ। ਆਓ ਅੱਜ ਤੁਹਾਨੂੰ ਪੱਥਰ ਦੇ ਕੋਲੇ ਦਾ ਹਾਲ ਸੁਣਾਈਏ ਇਹ ਬੀ ਖਾਨਾਂ ਵਿੱਚੋਂ ਨਿਕਲਦਾ ਜੇ ॥

ਭਲਾ ਦੱਸੋ ਖਾਂ ਲੱਕੜੀ ਦਾ ਕੋਲਾ ਕੀਕੁਰ ਬਨਦਾ ਹੈ? ਬਲੀਆਂ ਹੋਈਆਂ ਲੱਕੜੀਆਂ ਨੂੰ ਪਾਣੀ ਨਾਲ ਬੁਝਾਈਦਾ ਹੈ ਤਾਂ ਕੋਲੇ ਬਨ ਜਾਂਦੇ ਹਨ। ਕੋਲੇ ਚੰਗੇ ਉਹ ਹੁੰਦੇ ਹਨ ਜੇਹੜੇ ਲੱਕੜਾਂ ਸਾੜ ਕੇ ਅਤੇ ਮਿੱਟੀ ਵਿੱਚ ਦੱਬ ਕੇ ਬਣਾਏ ਜਾਣ। ਉਨ੍ਹਾਂ ਨੂੰ ਬਾਲੀਏ ਤਾਂ ਬਹੁਤ ਛੇਤੀ ਭਖਦੇ ਹਨ। ਤਾਉ ਬੀ ਉਨ੍ਹਾਂ ਦਾ ਬਹੁਤ ਹੁੰਦਾ ਹੈ। ਤੁਸਾਂ ਕਦੇ ਰੇਲ ਵੇਖੀ ਹੈ, ਉਹਦੇ ਇੰਜਨ ਅਰਥਾਤ ਬੰਬੇ ਵਿੱਚ ਕਿੰਨੀ ਅੱਗ ਬਲਦੀ ਹੈ। ਪਾਣੀ ਅਤੇ ਅੱਗ ਦੇ ਜੋਰ ਨਾਲ ਇੰਜਨ ਟੁਰਦਾ ਹੈ। ਇਸ ਇੰਜਨ ਵਿੱਚ ਲੱਕੜਾਂ ਨਹੀਂ ਬਲਦੀਆਂ। ਨਾਂ ਲੱਕੜੀ ਦਾ ਕੋਲਾ ਬਲਦਾ ਹੈ। ਇਸ ਵਿੱਚ ਪੱਥਰ ਦਾ ਕੋਲਾ ਬਾਲਦੇ ਹਨ। ਇਹ ਕੋਲਾ ਲੂਣ ਵਾਕਣ ਖਾਂਨਾਂ ਵਿੱਚੋਂ ਹੀ ਨਿਕਲਦਾ ਹੈ ਤੇ ਪੱਥਰ ਵਾਕਣ ਹੀ ਇਹ ਦੀਆਂ ਸਿਲ੍ਹਾਂ ਹੁੰਦੀਆਂ ਹਨ ਇਸ ਲਈ ਇਹ ਨੂੰ ਪੱਥਰ ਦਾ ਕੋਲਾ ਆਖਦੇ ਹਨ ॥

ਪੰਜਾਬ ਦੇਸ ਵਿੱਚ ਲੂਣ ਦੀ ਖਾਨ ਦੇ ਕੋਲ ਹੀ ਡੰਡੋਟ ਨਾਮੀ ਖਾਨ ਹੈ, ਇਹ ਕੋਲਾ ਇਸ ਖਾਨ ਵਿੱਚੋਂ ਨਿਕਲਦਾ ਹੈ ਅਤੇ ਰੇਲਾਂ ਵਿੱਚ ਬਾਲਣ ਲਈ ਦੂਰ ਦੂਰ ਭੇਜਿਆ ਜਾਂਦਾ ਹੈ। ਕੋਲਾ ਢੋਣ ਲਈ ਡੰਡੋਟ ਤੋੜੀ ਬਰਾਬਰ ਰੇਲ ਬਣੀ ਹੋਈ ਹੈ। ਭਲਾ ਦੱਸੋ ਖਾਂ, ਇਸ ਖਾਨ ਵਿੱਚ ਇਹ ਕੋਲਾ ਕਿੱਥੋਂ ਆਇਆ? ਕੀ ਪੱਥਰ ਸੜ ਸੜ ਕੇ ਕੋਲਾ ਬਨ ਗਏ ਹਨ? ਨਹੀਂ। ਗੱਲ ਇਹ ਹੈ ਜੋ ਕਿਸੇ ਸਮੇਂ, ਰੱਬ ਜਾਣੇ ਕਿਸੇ ਤਰ੍ਹਾਂ ਵੱਡਿਆਂ ਵੱਡਿਆਂ ਬ੍ਰਿਛਾਂ ਦੇ ਬਣ ਪਹਾੜਾਂ ਹੇਠ ਆ ਗਏ ਤੇ ਹਜ਼ਾਰਾਂ ਵਰ੍ਹਿਆਂ ਤਾਈਂ ਹੇਠਾਂ ਹੀ ਦੱਬੇ ਰਹੇ। ਜਿਮੀ ਦੀ ਗਰਮੀ ਨਾਲ ਸੜ ਸੜ ਵਿੱਚੇ ਕੋਲਾ ਹੋ ਗਏ। ਹੁਣ ਜਾਂ ਪਹਾੜਾਂ ਨੂੰ ਪੁੱਟਿਆ ਤਾਂ ਵਿੱਚੋਂ ਖਾਨ ਨਿਕਲ ਆਈ। ਨਿਰਾ ਨਾਉਂ ਹੀ ਪੱਥਰ ਦਾ ਕੋਲਾ ਹੈ, ਕਿਸੇ ਵੱਡੇ ਕੋਲੇਨੂੰ ਭੰਨ ਕੇ ਵੇਖੀਏ, ਤਾਂ ਬ੍ਰਿਛਾਂ ਦੇ ਅੰਗ ਪੱਤ੍ਰਾਂ ਤੀਕਣ ਬੀ, ਇਸ ਵਿੱਚ ਨਜਰ ਆਉਂਦੇ ਹਨ॥

## (੫੬) ਜਿਮੀਦਾਰ ਅਤੇ ਕੂੰਜ ਦੀ ਕਹਾਣੀ॥

ਇੱਕ ਜਿਮੀਦਾਰ ਨੇ ਆਪਣੀ ਪੈਲੀ ਵਿੱਚ ਜਾਲ ਤਾਣਿਆ, ਜਿਸ ਤੋਂ ਉਹ ਪੰਛੀ ਫਸ ਜਾਣ ਜੋ ਉਹਦੀ

ਉੱਗੀ ਉਗਾਈ ਹੋਈ ਹਵਾਈ ਖੇਤੀ ਨੂੰ ਖਾ ਜਾਂਦੇ ਸਨ, ਜਦ ਉਹ ਜਾਲ ਬੰਨੇ ਗਿਆ ਜੋ ਵੇਖੀਏ, ਕਿੰਨੇਕੁ ਪੰਛੀ ਫਸੇ ਹਨ, ਤਾਂ ਉਨ੍ਹਾਂ ਵਿੱਚ ਇੱਕ ਕੂੰਜ ਨਜ਼ਰ ਆਈ। ਕੂੰਜ ਨੇ ਆਖਿਆ ਮੈਨੂੰ ਛੱਡ ਦੇਹ, ਮੇਰੀ ਜਿੰਦ ਨਾ ਕੱਢ ਮੈਂ ਹੋਰਨਾਂ ਪੰਛੀਆਂ ਵਰਗੀ ਨਹੀਂ, ਮੈਂ ਤਾਂ ਤੇਰਾ ਇੱਕ ਚੌਲ਼ਦਾ ਦਾਣਾਂ ਬੀ ਨਹੀਂ ਖਾਧਾ, ਤੂੰ ਵੇਖਦਾ ਹੈਂ, ਮੈਂ ਤਾਂ ਗਰੀਬਣੀ ਅਤੇ ਬਿਦੇਸੀ ਕੂੰਜ ਹਾਂ ਜੋ ਸਭਨਾਂ ਪੰਛੀਆਂ ਨਾਲੋਂ ਚੰਗੀ ਅਤੇ ਗੁਣ ਵਾਲੀ ਹਾਂ॥

ਤਾਂ ਉਸ ਜਿਮੀਂਦਾਰ ਨੇ ਆਖਿਆ, ਗੱਪਾਂ ਨਾ ਮਾਰ, ਕੀ ਜਾਣੀਏ ਏਹ ਸੱਚ ਹੈ ਕਿ ਝੂਠ, ਮੈਂ ਤਾਂ ਇਹ ਜਾਣਦਾ ਹਾਂ, ਕਿ ਜੇਹੜੇ ਮੇਰ ਚੌਲ ਖਾਂਦੇ ਸਨ ਤੂੰ ਬੀ ਉਨ੍ਹਾਂ ਦੇ ਨਾਲ ਹੀ ਫਸੀ ਹੈਂ। ਇਸ ਕਰਕੇ ਤੈਨੂੰ ਬੀ ਉਨ੍ਹਾਂ ਦੀ ਸੰਗਤ ਦਾ ਡੰਡ ਮਿਲੇਗਾ। "ਸੰਗ ਲੱਗ ਤਰੇ ਅਤੇ ਕੁਸੰਗ ਲੱਗ ਡੁੱਬੇ"॥

## ( ੫੭ ) ਘਰ ਦੀ ਸਫ਼ਾਈ॥

ਜਿਸ ਘਰ ਵਿੱਚ ਅਸੀਂ ਰਹੀਏ ਉਹਨੂੰ ਸਾਫ਼ ਜ਼ਰੂਰ ਰੱਖਣਾ ਚਾਹੀਦਾ ਹੈ। ਨਿੱਕੀਆਂ ਕੁੜੀਆਂ ਬੀ ਘਰ ਦੀ ਸਫ਼ਾਈ ਕਰਨ ਵਿੱਚ ਮਾਂ ਦੀ ਮੱਦਦ ਕਰਕੇ ਕੰਮ ਹੌਲਾ ਕਰ ਸਕਦੀਆਂ ਹਨ। ਜਿਸ ਘਰ ਵਿੱਚ ਸਫ਼ਾਈ

ਨਹੀਂ ਹੁੰਦੀ ਉੱਥੇ ਕੂੜਾ ਕੱਠਾ ਹੁੰਦਾ ਰਹਿੰਦਾ ਹੈ। ਇੱਕ ਤਾਂ ਕੂੜੇ ਵਾਲੀ ਥਾਂ ਅੱਖਾਂ ਨੂੰ ਹੱਛੀ ਨਹੀਂ ਲੱਗਦੀ। ਨਾਂ ਬੈਹਣ ਨੂੰ ਜੀ ਚਾਹੁੰਦਾ ਹੈ ਨਾਂ ਕੋਈ ਚੀਜ ਰੱਖ ਸਕੀਦੀ ਹੈ। ਜੇ ਓਥੇ ਬੈਠੀਏ ਉੱਠੀਏ ਤਾਂ ਕੱਪੜੇ ਅਤੇ ਸ਼ਰੀਰ ਮੈਲਾ ਹੁੰਦਾ ਹੈ। ਜੇ ਉੱਥੇ ਕੋਈ ਚੀਜ਼ ਟਿਕਾਈਏ ਤਾਂ ਚੀਜ ਵਿਗੜ ਜਾਂਦੀ ਹੈ। ਫੇਰ ਕਈ ਵਾਰ ਪਏਪਏ ਕੂੜੇ ਵਿੱਚੋਂ ਬਦਬੋ ਆਉਣ ਲੱਗ ਪੈਂਦੀ ਹੈ। ਸਿਆਨੇ ਆਖਦੇ ਹਨ ਕਿ ਕੂੜੇ ਵਿੱਚ ਬਿਮਾਰੀ ਦੇ ਬੀ ਉਪਜਦੇ ਹਨ। ਇੱਸੇ ਲਈ ਜੇਹੜਾ ਘਰ ਗੰਦਾ ਹੋਵੇ ਉੱਥੇ ਰਹਿਨ ਵਾਲੇ ਨਿੱਤ ਰੋਗੀ ਰਹਿੰਦੇ ਹਨ। ਸਫ਼ਾਈ ਰੱਖਣ ਨਾਲ ਘਰ ਵਾਲਿਆਂ ਦਾ ਸ਼ਰੀਰ ਨਰੋਇਆ ਰਹਿੰਦਾ ਹੈ॥

ਹੁਣ ਅਸੀਂ ਘਰ ਨੂੰ ਸਫ਼ਾ ਰੱਖਣ ਦੇ ਉਪਾਉ ਦੱਸਦੇ ਹਾਂ। ਪਹਿਲੀ ਗੱਲ ਤਾਂ ਇਹ ਹੈ ਕਿ ਸਾਰੇ ਘਰ ਵਿੱਚ ਰੋਜ ਇੱਕ ਵਾਰੀ ਬਹਾਰੀ ਫਿਰਨੀ ਚਾਹੀਦੀ ਹੈ। ਜਿੱਥੇ ਰੋਟੀ ਪੱਕਦੀ ਹੋਵੇ ਜਾਂ ਕਿਸੇ ਹੋਰ ਥਾਂ ਜੇ ਕੂੜਾ ਅਤੇ ਮੈਲਾ ਪਾਣੀ ਭੋਂ ਉੱਤੇ ਡਿੱਗਦਾ ਹੋਵੇ ਤਾਂ ਉਸਥਾਂ ਨੂੰ ਸਬਰ ਕੇ ਪੋੱਚਾ ਪਾਓ। ਪਰ ਜੇ ਪੱਕੀ ਜਗਾਂ ਹੋਵੇ ਤਾਂ ਨਿਰੇ ਧੋ ਲੈਣ ਨਾਲ ਹੀ ਸਫ਼ਾਈ ਹੋ ਜਾਏਗੀ। ਅੱਠੀਂ ਦਿਨੀਂ ਕੰਧਾਂ ਨੂੰ ਝਾੜੋ ਅਤੇ ਪਰਨੇਂ ਨਾਲ ਘਰ ਦੇ ਮਾਲ ਅਸਬਾਬ ਨੂੰ ਪੂੰਝ ਕੇ ਸਾਫ਼ ਰਖੋ॥

ਘਰ ਵਿੱਚ ਥਾਂ ਥਾਂ ਫਲਾਂ ਦੇ ਛਿੱਲੜ ਅਤੇ ਜੂਠੇ ਟੁੱਕ, ਸਲੂਣਾਂ ਜਾਂ ਸੁਆਹ ਖੇਹ ਨ ਖਲੇਰੋ। ਨੁੱਕਰ ਵਿੱਚ ਜਾਂ ਜਿੱਥੇ ਬੈਠੀਆਂ ਹੋਵੋ ਥੁੱਕ ੨ ਕੇ ਥਾਂ ਨਾਂ ਗੰਦੀ ਕਰੋ। ਕੂੜੇ ਕਟਕੇ ਲਈ ਇੱਕ ਵੱਖਰੀ ਥਾਂ ਠਰ੍ਹਾ ਛੱਡੋ। ਜਿੱਥੋਂ ਚੂੜ੍ਹਾ ਰੋਜ਼ ਦੇ ਰੋਜ਼ ਚੁੱਕ ਲੈ ਜਾਏ। ਸੋਹਦਖਾਨਾ ਪਾਣੀ ਨਾਲ ਧੁਆਉਂਦੇ ਰਹਿਣਾ ਚਾਹੀਦਾ ਹੈ ਅਤੇ ਗੰਦਗੀ ਉੱਤੇ ਸੁੱਕੀ ਮਿੱਟੀ ਪਾ ਛੱਡਣੀ ਹੱਛੀ ਹੈ। ਇਨ੍ਹਾਂ ਗੱਲਾਂ ਦਾ ਧਜਾਨ ਰੱਖਣ ਨਾਲ ਘਰ ਸਫ਼ਾ ਰਹੇਗਾ॥

ਦੋਹਰਾ

ਘਰ ਨੂੰ ਝਾੜ ਬੁਹਾਰ ਕੇ ਡਾਢਾ ਰੱਖ ਸਫ਼ਾ।
ਸੁਖੀ ਰਹਿਣ ਜੇ ਚਾਹੁੰਦੀ ਘਰ ਵਿੱਚ ਗੰਦ ਨ ਪਾ॥

## (੫੮) ਅਸ਼ਨਾਨ ਅਰਥਾਤ ਨ੍ਹਾਉਣਾ॥ ੧॥

ਕਰ ਅਸ਼ਨਾਨ ਉਠ ਜਾਗ ਪਿਆਰੀ।
ਰਹੇਂ ਨਰੋਈ ਉਮਰਾ ਸਾਰੀ॥
ਮਲ ਕੇ ਪਿੰਡਾ ਨ੍ਹਾਵੇ ਧੋਵੇ।
ਪੂੰਝੇ ਫੇਰ ਉੱਜਲੇ ਹੋਵੇ॥ ੧॥
ਨਿਤ ਨ੍ਹਾਉਣ ਦਾ ਨੇਮ ਜੋ ਧਾਰੇ।
ਰੋਮ ਖੁੱਲ੍ਹਦੇ ਤਿਸ ਦੇ ਸਾਰੇ॥

ਆ ਜਾਂਦੀ ਹੈ ਚੇਤਨਤਾਈ ।
ਹੋਵੇ ਸੋਹਣੀ ਸ਼ਕਲ ਸੁਆਈ॥੨॥
ਆਓ ਚੱਲੋ ਨਦੀ ਕਿਨਾਰੇ ।
ਮੱਛੀ ਵਾਕੂੰ ਤਰੀਏ ਸਾਰੇ ॥
ਨੇਮ ਨਾਲ ਕਰੀਏ ਅਭਯਾਸ ।
ਭਰਨਾਂ ਆ ਜਾਂਦਾ ਹੈ ਖਾਸ ॥੩॥
ਸੱਭੇ ਸਖੀਆਂ ਲਾਉਣ ਤਾਰੀ ।
ਜਲ ਪੰਛੀ ਬਣ ਲੈਣ ਉਡਾਰੀ॥
ਬੱਤਾਂ ਵਾਂਗ ਚੁੱਭੀਆਂ ਲਾਉਣ ।
ਆਪਸ ਵਿਚ ਰਲ ਖੇਡ ਮਚਾਉਣ ॥੪॥
ਝਰੇ ਪਹਾੜਾਂ ਥੋਂ ਜੋ ਪਾਣੀ ।
ਅਤ ਨਿਰਮਲ ਠੰਡਾ ਬਰਫ਼ਾਨੀ॥
ਚਲੋ ਕਿਸੇ ਸਿਲ ਉੱਤੇ ਜਾਈਏ ।
ਉੱਥੇ ਪਿੰਡਾ ਮਲ ਮਲ ਨ੍ਹਾਈਏ ॥ ੫॥
ਬਰਖਾ ਰੁੱਤ ਭਲੀ ਹੈ ਆਈ ।
ਕਾਲੀ ਘਟਾ ਚੁਫ਼ੇਰੇ ਛਾਈ॥
ਚਮਕੇ ਬਿਜਲੀ ਬੂੰਦਾਂ ਬਰਸਨ ।
ਨਿਰਤ ਕਰਨ ਹਰਖਨ ਜਲ ਪਰਸਨ ॥ ੬॥
ਵੇਹੜੇ ਵਿੱਚ ਸਈਆਂ ਮਿਲ ਨ੍ਹਾਉਣ ।
ਗਾਉਣ ਝੌਂਜ਼ੀ ਨਾਲ ਵਜਾਉਣ॥
ਤਨ ਨੂੰ ਆਵੇ ਸੀਤਲ ਤਾਈ ।
ਸੁਸਤੀ ਸਾਰੀ ਦੂਰ ਨਸਾਈ॥੭॥

# (੫੯) ਲਹੌਰ ਸ਼ਹਿਰ ੧ ॥

ਇਹ ਵੱਡਾ ਪੁਰਾਣਾ ਸ਼ਹਿਰ ਹੈ । ਰਾਵੀ ਦਰਯਾ ਦੇ ਖੱਬੇ ਕੰਢੇ ਤੇ ਵਸਦਾ ਹੈ। ਮੁੱਢ ਕਦੀਮ ਤੋਂ ਪੰਜਾਬ ਦੀ ਰਾਜਧਾਨੀ ਏਥੇ ਹੀ ਰਹੀ ਹੈ। ਜੇਹੜਾ ਰਾਜਾ ਬਾਦਸ਼ਾਹ ਜਾਂ ਸੂਬਾ ਹੋਇਆ, ਏਥੇ ਹੀ ਰਹਿੰਦਾ ਰਿਹਾ । ਏਸੇ ਕਰਕੇ ਏਥੇ ਬਾਦਸ਼ਾਹੀ ਮਕਾਨ ਬਹੁਤ ਹਨ॥

ਥੋੜਾ ਚਿਰ ਹੋਇਆ ਸ਼ਹਿਰ ਦੇ ਦੁਆਲੇ ਵੱਡੀ ਉੱਚੀ ਕੰਧ ਚੜ੍ਹੀ ਹੋਈ ਸੀ ਜੋ ਹੁਣ ਬਹੁਤ ਸਾਰੀ ਢੈ ਗਈ ਹੈ। ਉਸ ਵਿੱਚ ਬਾਰਾਂ ੧੨ ਦਰਵਾਜੇ ਹਨ, ਜਿਸ ਵਿਚ ਪੁਲਸ ਦੇ ਸਿਪਾਹੀ ਪਹਿਰਾ ਦੇਂਦੇ ਹਨ । ਸ਼ਹਿਰ ਦੇ ਦੁਆਲੇ ਬਾਗ਼ ਹਨ, ਜਿਨ੍ਹਾਂ ਵਿੱਚ ਨਹਿਰ ਫਿਰੀ ਹੋਈ ਹੈ। ਅਤੇ ਸੈਲ ਕਰਨ ਲਈ ਸੜਕਾਂ ਹਨ॥

ਸ਼ਹਿਰ ਦੇ ਬਜਾਰ ਬਹੁਤ ਸੌੜੇ ਹਨ । ਬਹੁਤੇ ਮਕਾਨ ਤ੍ਰੈ ਛੱਤੇ ਹਨ। ਗਲੀਆਂ ਬਹੁਤ ਸੌੜੀਆਂ ਹਨ ਇਸ ਲਈ ਵਾ ਹੱਛੀ ਨਹੀਂ ਰਹਿ ਸਕਦੀ, ਜਿਸ ਕਰਕੇ ਲੋਕ ਲਿੱਸੇ ਹਨ ਅਤੇ ਉਨ੍ਹਾਂ ਦਾ ਰੰਗ ਪੀਲਾ ਹੈ। ਸ਼ਹਿਰ ਦੇ ਅੰਦਰ ਸੁਨਹਿਰੀ ਮਸੀਤ ਬੜੀ ਅਚਰਜ

ਬਣੀ ਹੋਈ ਹੈ। ਸ਼ਹਿਰ ਦੇ ਉੱਤਰ ਵੱਲ ਬਾਦਸ਼ਾਹੀ ਮਸੀਤ ਹੈ, ਇਹ ਵੱਡੀ ਖੁੱਲ੍ਹੀ ਹੈ। ਇਸ ਦੇ ਅੰਦਰ ਗੁੰਬਦ ਅਰਥਾਤ ਬੁਰਜ ਹਨ ਜਿਨ੍ਹਾਂ ਦੇ ਵੇਖਣ ਤੋਂ ਬਣਾਉਣ ਵਾਲੇ ਦੀ ਕਾਰੀਗਰੀ ਨਜ਼ਰ ਆਉਂਦੀ ਹੈ। ਮਸੀਤ ਦੀਆਂ ਚੌਹਾਂ ਗੁੱਠਾਂ ਤੇ ਵੱਡੇ ਉੱਚੇ ਮੁਨਾਰੇ ਬਣੇ ਹੋਏ ਹਨ। ਮੁਨਾਰਿਆਂ ਤੇ ਚੜ੍ਹ ਕੇ ਵੇਖੀਏ, ਤਾਂ ਸਾਰਾ ਸ਼ਹਿਰ ਦਿੱਸਦਾ ਹੈ। ਉੱਤੇ ਚੜ੍ਹਣ ਲਈ ਫੇਰਵੀਆਂ ਪੌੜੀਆਂ ਬਨੀਆਂ ਹੋਈਆਂ ਹਨ॥

ਅੰਗ੍ਰੇਜ਼ਾਂ ਤੋਂ ਪਹਿਲਾਂ ਮਹਾਰਾਜਾ ਰਣਜੀਤਸਿੰਘ ਪੰਜਾਬ ਵਿੱਚ ਰਾਜ ਕਰਦੇ ਸਨ। ਉਹ ਬੀ ਲਾਹੌਰ ਰਹਿੰਦੇ ਸਨ। ਮਸੀਤ ਦੇ ਕੋਲ ਹੀ ਮਹਾਰਾਜਾ ਸਾਹਿਬ ਦੀ ਬਾਰਾਂਦਰੀ ਤੇ ਸਮਾਧ ਹੈ। ਬਾਰਾਂਦਰੀ ਦੇ ਦੁਆਲੇ ਇੱਕ ਛੋਟਾ ਜਿਹਾ ਬਗ਼ੀਚਾ ਹੈ ਜਿਸ ਨੂੰ ਹਜ਼ੂਰੀ ਬਾਗ਼ ਆਖਦੇ ਹਨ॥

ਬਾਗ਼ ਦੇ ਲਾਗੇ ਬਾਦਸ਼ਾਹੀ ਕਿਲਾ ਹੈ। ਕਿਲੇ ਵਿੱਚ ਫ਼ੌਜ ਦੇ ਸਿਪਾਹੀ ਰਹਿੰਦੇ ਹਨ। ਅੰਦਰ ਇੱਕ ਸ਼ੀਸ਼ ਮਹਿਲ ਬੀ ਬੜਾ ਸੁੰਦਰ ਹੈ। ਇਹ ਕਿਲਾ ਅਕਬਰ ਬਾਦਸ਼ਾਹ ਨੇ ਬਣਵਾਇਆ ਸੀ। ਬੂਹੇ ਤੇ ਗੋਰਿਆਂ ਦਾ ਪਹਿਰਾ ਹੈ। ਜਿਲੇ ਦੇ ਸਾਹਿਬ ਅਰਥਾਤ ਡਿਪਟੀ ਕਮਿਸ਼ਨਰ ਦੀ ਆਗਯਾ ਬਿਨਾ ਕੋਈ

ਕਿਲੇ ਦੇ ਅੰਦਰ ਨਹੀਂ ਜਾ ਸਕਦਾ। ਕਿਲੇ ਦੀ ਉੱਤਰ ਅਤੇ ਲਹਿੰਦੇ ਦੀ ਗੁੱਠ ਦੇ ਬਾਹਰਵਾਰ ਪੰਜਵੀਂ ਪਾਤਸ਼ਾਹੀ ਗੁਰੂ ਅਰਜਨ ਦੇਵ ਜੀ ਦਾ ਡੇਹਰਾ ਹੈ। ਏਥੇ ਗੁਰੂ ਜੀ ਸਮਾਏ ਸਨ। ਇਸ ਦੀ ਛੱਤ ਸੁਨੈਹਰੀ ਹੈ, ਕੋਲ ਹੀ ਬਾਵਲੀ ਬਣੀ ਹੋਈ ਹੈ ਜਿਸ ਦਾ ਪਾਣੀ ਬੜਾ ਠੰਡਾ ਤੇ ਮਿੱਠਾ ਹੈ। ਡੇਹਰੇ ਵਿੱਚ ਹੁਣ ਸੰਗ ਮਰਮਰ ਦਾ ਫ਼ਰਸ਼ ਲੱਗ ਗਿਆ ਹੈ॥

ਬਾਰਾਂਦਰੀ ਦੇ ਪਰ੍ਹੇ ਕਿਲੇ ਦੇ ਉੱਤਰ ਵੱਲ ਬੜਾ ਮੈਦਾਨ ਹੈ ਜਿਸ ਵਿੱਚ ਸਰਕਾਰ ਨੇ ਬਹੁਤ ਸਾਰੇ ਖੂਹੇ ਪੱਟੇ ਹਨ। ਇਨ੍ਹਾਂ ਖੂਹਾਂ ਦਾ ਪਾਣੀ ਬੜਾ ਸਾਫ਼ ਤੇ ਸੁਥਰਾ ਹੈ। ਇਹੀ ਪਾਣੀ ਨਲਕਿਆਂ ਦੀ ਰਾਹੀਂ ਸਾਰੇ ਸ਼ਹਿਰ ਵਿੱਚ ਜਾਂਦਾ ਹੈ। ਇਸ ਤੋਂ ਲਹੌਰ ਦਿਆਂ ਲੋਕਾਂ ਨੂੰ ਬੜਾ ਸੁਖ ਹੋ ਗਿਆ ਹੈ। ਪਹਿਲਾਂ ਏਥੇ ਹੈਜ਼ਾ ਅਤੇ ਹੋਰ ਕਈ ਬੀਮਾਰੀਆਂ ਰਹਿੰਦੀਆਂ ਸਨ, ਕਿਉਂ ਜੋ ਸ਼ਹਿਰ ਦੇ ਅੰਦਰ ਦਿਆਂ ਖੂਹਾਂ ਦਾ ਪਾਣੀ ਬੜਾ ਭੈੜਾ ਸੀ। ਨਲਕਿਆਂ ਦਾ ਆਮ ਪਾਣੀ ਹੋਣ ਕਰਕੇ ਗਲੀਆਂ ਬੀ ਸਾਫ਼ ਰਹਿੰਦੀਆਂ ਹਨ॥

ਅਗ੍ਹਾਂ ਲੰਘ ਕੇ ਕੁਝ ਪਰ੍ਹੇ ਬਦਾਮੀ ਬਾਗ ਹੈ ਇਸ ਵਿਚ ਟਾਹਲੀਆਂ ਦੇ ਬ੍ਰਿਛ ਬੜੇ ਸੰਘਣੇ ਹਨ ਅੰਬ ਬੀ ਬਹੁਤ ਹਨ। ਕੋਲ ਹੀ ਬਦਾਮੀ ਬਾਗ਼ ਨਾਮੇ

ਰੇਲ ਦਾ ਸਟੇਸ਼ਨ ਹੈ । ਸ਼ਹਿਰ ਦੇ ਲੋਕ ਜੇਹੜੇ ਕਿਲੇ ਵਾਲੇ ਪਾਸੇ ਰਹਿੰਦੇ ਹਨ ਇੱਸੇ ਸਟੇਸ਼ਨ ਤੇ ਲਹਿੰਦੇ ਚੜ੍ਹਦੇ ਹਨ ॥

ਲਹੌਰ ਵਿੱਚ ਰੇਸ਼ਮ ਦੇ ਕਾਰਖਾਨੇ ਬੀ ਹਨ। ਜਿਨ੍ਹਾਂ ਵਿੱਚ ਰੇਸ਼ਮੀ ਦਰਯਾਈ ਤੇ ਗੁਲਬਦਨ ਬਹੁਤ ਬਣਦੀ ਹੈ। ਰੇਸ਼ਮੀ ਨਾਲੇ ਬੀ ਬਹੁਤ ਤਿਆਰ ਹੁੰਦੇ ਹਨ । ਗੋਟਾ ਕਿਨਾਰੀ ਬੀ ਬਹੁਤ ਬਣਦੀ ਹੈ, ਪਰ ਅੰਮ੍ਰਿਤਸਰੀ ਜੇਹਾ ਸੋਹਨਾਂ ਤੇ ਸਾਫ਼ ਨਹੀਂ ਹੁੰਦਾ । ਲਹੌਰੀ ਦਰਯਾਈ ਤੇ ਅੰਮ੍ਰਿਤਸਰੀ ਗੋਟਾ ਮਸ਼ਾਹੂਰ ਹਨ ॥

## ( ੬੦ ) ਰੋਟੀ ॥ ੪ ॥

ਦਾਦੀ ਨੂੰ ਰੋਟੀ ਪਕਾਂਦਿਆਂ ਵੇਖ ਕੇ ਵੀਰੋ ਆਖਣ ਲੱਗੀ:—

ਵੀਰੋ—ਬੇਬੇ ਜੀ ਤੁਸੀਂ ਮੈਨੂੰ ਕਦੇ ਰੋਟੀ ਨਹੀਂ ਪਕਾਣ ਦਿੰਦੇ, ਮੈਨੂੰ ਕਿੱਕੁਰ ਵੱਲ ਆਵੇਗਾ ? ਮੈਨੂੰ ਬੀ ਜਾਚ ਦੱਸੋ ॥

ਦਾਦੀ—ਹਲਾ ਅੱਜ ਮੈਨੂੰ ਪੇੜੇ ਬਨਾਕੇ ਦਿੰਦੀ ਜਾਹ ਅਰ ਮੈਂ ਵੇਲ ਕੇ ਪਕਾਂਦੀ ਹਾਂ । ਮੁੜ ਜਦ ਪੇੜਿਆਂ ਦੀ ਜਾਚ ਆ ਜਾਵੇ

ਤਾਂ ਮਗਰਲੇ ਦੋ ਤ੍ਰੈ ਫੁਲਕੇ ਆਪਣੇ ਜੋਗੇ ਪਕਾ ਲਿਆ ਕਰ। ਇਸ ਤਰ੍ਹਾਂ ਸਿੱਖ ਜਾਏਂਗੀ ਪਰ ਅਜੇ ਤੈਨੂੰ ਜਾਚ ਨਹੀਂ ਆਉਂਦੀ ਇਸ ਕਰਕੇ ਰੋਟੀ ਵਿਗਾੜ ਦੇਵੇਂਗੀ। ਉਹ ਕਿਸੇ ਕੋਲੋਂ ਖਾਧੀ ਬੀ ਨਾ ਜਾਵੇਗੀ॥

ਵੀਰੋ—ਪੇੜੇ ਬਨਾਣ ਦੀ ਬੀ ਕੋਈ ਜਾਚ ਹੁੰਦੀ ਹੈ ? ਲਿਆਓ ਤਾਂ ਮੈਂ ਬਣਾ ਦਿੰਦੀ ਹਾਂ॥

ਜਾਂ ਵੀਰੋ ਪੇੜੇ ਬਨਾਣ ਲੈਠੀ ਤਾਂ ਮਿੱਟੀ ਦੇ ਗਰੋ-ਲੇ ਜੇਹੇ ਵਲ ਛੱਡੇ। ਕੋਈ ਨਿੱਕਾ ਸਾ, ਕੋਈ ਵੱਡਾ। ਪਲੇਥਨ ਐਨਾਂ ਲਾਇਆ ਕਿ ਵੱਟੇ ਬੀ ਨਾ ਗਏ॥

ਦਾਦੀ—( ਵੇਖਕੇ ਬੋਲੀ ) ਇਹੋ ਜੇਹੇ ਪੇੜੇ ਨਾਂ ਬਨਾ ਤੂੰ ਤੇ ਆਟਾ ਪਈ ਉਜਾੜਦੀ ਹੈਂ। ਤਾਹੀਏਂ ਆਂਹਦੀ ਸੈਂ ਪੇੜੇ ਦੀ ਬੀ ਕੋਈ ਜਾਚ ਹੁੰਦੀ ਹੈ ?

ਵੀਰੋ— ਨਾਂ ਬੇਬੇ ਜੀ, ਮੈਂ ਹੀ ਬਨਾਵਾਂਗੀ। ਹੁਣ ਮੈਨੂੰ ਪਤਾ ਲਗ ਗਿਆ ਹੈ ਕਿ ਭਾਵੇਂ ਕਿੱਡਾ ਸੁਖੱਲਾ ਕੰਮ ਕਿਉਂ ਨਾ ਹੋਵੇ ਕੀਤੇ ਬਾਝ ਨਹੀਂ ਆਉਂਦਾ॥

ਦਾਦੀ—ਬੱਚੀ ਪਹਿਲੇ ਤੌਣਦੇ ਸੱਜੇ ਪਾਸਿਓਂ ਆਟਾ ਤ੍ਰੂੰਡਕੇ ਤੇ ਧੂੜਾ ਲਾਕੇ ਖੱਬੇ ਹੱਥ ਦੀ ਤਲੀ ਪੁਰ ਰੱਖ, ਮੁੜ ਸੱਜੇ ਹੱਥ ਦੀਆਂ ਉਂਗਲੀਆਂ ਨਾਲ ਉਸਨੂੰ ਮੋੜੀ ਆ। ਇੱਸੇ ਤਰ੍ਹਾਂ ਦੋ ਤਿੰਨ ਵਾਰ ਕਰਕੇ ਖੱਬੇ ਹੱਥ ਦੀ ਲੱਪ ਜਹੀ ਬਣਾਕੇ ਸੱਜੇ ਹੱਥ ਦੀ ਤਲੀ ਅਰ ਅੱਸੀ ਨਾਲ ਗੋਲ ਕਰੀ ਆ ਜਦ ਤੀਕੁਰ ਚੰਗਾ ਗੋਲ ਨਾ ਬਣ ਜਾਵੇ ॥

ਵੀਰੋ ਨੇ ਦਾਦੀ ਦੇ ਆਖੇ ਅਨੁਸਾਰ ਪੇੜਾ ਬਣਾਯਾ ਅਰ ਦਾਦੀ ਨੂੰ ਆਖਣ ਲੱਗੀ ਹੁਣ ਮੈਂ ਪੇੜਾ ਤੇ ਬਣਾ ਲਿਆ ਹੈ ਮੈਨੂੰ ਚੁਨਣ ਦੀ ਜਾਚ ਦੱਸੋ॥

ਦਾਦੀ—ਪੇੜੇ ਦੇ ਦੋਹੀਂ ਪਾਸੀਂ ਪਲੇਥਨ ਲਾਕੇ ਖੱਬੇ ਹੱਥ ਦੀ ਤਲੀ ਤੇ ਰੱਖ ਕੇ ਸੱਜੇ ਪੰਜੇ ਨਾਲ ਉਸ ਵਿਚ ਟੋਇਆ ਪਾਦੇ। ਮੁੜ ਦੋਹਾਂ ਹੱਥਾਂ ਦੀਆਂ ਉਂਗਲੀਆਂ ਹਿਠਾਹਾਂ ਅਰ ਅੰਗੂਠੇ ਉਤਾਹਾਂ ਨੂੰ ਰੱਖਕੇ ਪੇੜੇ ਨੂੰ ਦਬਾਈ ਆ ਕਿ ਰੋਟੀ ਇੱਕੋ ਜੇਹੀ ਚੁਨੀ ਜਾਵੇ॥

ਵੀਰੋ ਨੇਆਪਣੀ ਦਾਦੀਦੇ ਆਖੇ ਮੂਜਬ ਕੀਤਾ ਪਰ ਤਾਂ ਬੀ ਕਿਸੇ ਵਿੱਚ ਧੂੜਾ ਬਹੁਤਾ ਲਾਣ ਕਰਕੇ ਵੱਟ ਨਾ ਮਰੇ ਅਰ ਕੋਈ ਚੰਗਾ ਨ ਚੁਨਣ ਕਰਕੇ ਰੋਟੀ ਡਿੰਗੀ ਅਰ ਮੋਟੀ ਪਤਲੀ ਹੋ ਗਈ। ਪਰ

ਦਾਦੀ ਕੋਲ ਸੀ ਉਹ ਨਾਲੋ ਨਾਲ ਮੱਤ ਦਿੰਦੀ ਜਾਂਦੀ ਸੀ ਇਸ ਕਰਕੇ ਕੁਝ ਸਮਾ ਪਾਕੇ ਵੀਰੋ ਨੂੰ ਪੇੜੇ ਬਨਾਣ ਅਰ ਚੁਨਣ ਦੀ ਬੀ ਜਾਚ ਆਗਈ ॥

## ( ੬੧ ) ਮਕਈ ॥

ਇੱਕ ਦਿਨ ਕਰਤਾਰੋ ਦੀ ਮਾਂ ਤ੍ਰਿਕਾਲਾਂ ਵੇਲੇ ਖੂਹ ਤੋਂ ਸਾਗ ਪੱਠਾ ਲੈਕੇ ਆਈ ! ਕਰਤਾਰੋ ਆਪਣੇ ਭਰਾਵਾਂ ਕੋਲ ਬੈਠੀ ਸੀ, ਬੁਝਾਰਤਾਂ ਪਏ ਪਾਂਦੇ ਸਨ। ਉਨ੍ਹਾਂ ਦੀ ਮਾਂ ਬੀ ਕੋਲ ਆ ਬੈਠੀ। ਆਖਣ ਲੱਗੀ, "ਲੈ ਕਰਤਾਰੋ ਇੱਕ ਮੇਰੀ ਬੁਝਾਰਤ ਬੁੱਝ"। "ਹਰੀ ਸਾਂ ਮੈਂ ਭਰੀ ਸਾਂ ਨਾਲ ਮੋਤੀਆਂ ਜੜੀ ਸਾਂ, ਲਾਲਾ ਜੀ ਦੇ ਬਾਗ਼ ਵਿੱਚ ਲੈ ਦੁਸ਼ਾਲਾ ਖੜੀ ਸਾਂ"। ਕੁੜੀ ਨੇ ਆਖਿਆ "ਇਹ ਤਾਂ ਨਵੀਂ ਬੁਝਾਰਤ ਹੈ, ਮੈਨੂੰ ਕੁਝ ਪਤਾ ਨਹੀਂ ਲੱਗਦਾ, ਤੁਸੀਂ ਦੱਸੋ"। ਉਹਦੀ ਮਾਂ ਨੇ ਛੱਲੀਆਂ ਨਵੀਆਂ ਕਰਨ ਲਈ ਥੋੜੇ ਜਿਹੇ ਟਾਂਡੇ ਆਂਦੇ ਸਨ, ਡੇਉੜ੍ਹੀ ਵਿੱਚ ਧਰਆਈ ਸੀ। ਓਥੋਂ ਇੱਕਟਾਂਡੇ ਨਾਲੋਂ ਛੱਲੀ ਭੰਨੀਓਸੁ ਅਤੇ ਛੱਲੀ ਦੇ ਪੜਦੇ ਲਾਹਕੇ ਬੁਝਾਰਤ ਸਮਝਾਈਓਸੁ। ਸਾਰੇ ਟੱਬਰ ਨੇ ਹਰੀਆਂ ਹਰੀਆਂ ਦੋਧੀਆਂ ਛੱਲੀਆਂ ਭੁੰਨ ਕੇ ਖਾਧੀਆਂ" ॥

ਸਵੇਰੇ ਉੱਠਦਿਆਂ ਧੀ ਮਾਂ ਨੂੰ ਰੰਬੜ ਪਈ। ਆਖਣ ਲੱਗੀ, "ਰਾੜੀਂ ਛੱਲੀਆਂ ਹੱਥੀਆਂ ਸਨ, ਕਿਹਾ ਸੁਆਦ ਆਇਆ ਸੀ। ਰੋਟੀ ਵੇਲੇ ਤੋਂ ਪਹਿਲਾਂ ਮੈਨੂੰ ਮਕਈ ਦੀ ਪੈਲੀ ਵਿਖਾਓ"। ਮਾਂ ਧੀ ਨੂੰ ਛੱਤੇ ਵੇਲੇ ਨਾਲ ਖੂਹ ਵੱਲ ਲੈ ਗਈ। ਇੱਕ ਪਾਸੇ ਵੇਖਕੇ ਧੀ ਦੌੜ ਪਈ ਅਤੇ ਆਖਣ ਲੱਗੀ, "ਬੇਬੇ ਔਹ ਵੇਖਾਂ ਰਾਤ ਜਿਹੇ ਟਾਂਡੇ ਖਲੇ ਹਨ, ਮੇਰੇ ਨਾਲੋਂ ਬੀ ਕਿੰਨੇ ਉੱਚੇ ਹਨ। ਇਹ ਪੈਲੀ ਕਿੰਨੇ ਚਿਰ ਦੀ ਬੀਜੀ ਹੋਈ ਹੈ?" ਮਾਂ ਨੇ ਆਖਿਆ, "ਢਾਈ ਮਹੀਨੇ ਹੋਏ ਹਨ। ਸਾਉਣ ਚੜ੍ਹਿਆਂ ਮੀਂਹ ਵੱਸ ਰਹੇ ਸਨ ਤਾਂ ਮਕਈ ਬੀਜੀ ਸੀ। ਸੱਤਾਂ ਅੱਠਾਂ ਦਿਨਾਂ ਪਿੱਛੋਂ ਮਕਈ ਫੁੱਟ ਪੈਂਦੀ ਹੈ, ਅਤੇ ਫੇਰੀ ਬੜੀ ਛੇਤੀ ਵਧਦੀ ਹੈ"। ਧੀ ਪੁੱਛਿਆ, "ਮਕਈ ਕਿਸ ਤਰ੍ਹਾਂ ਬੀਜਦੇ ਹਨ, ਅਤੇ ਕਿਹੋ ਜਿਹੀ ਜਿਮੀਂ ਵਿੱਚ?" ਮਾਂ ਦੱਸਿਆ "ਜਿਮੀਂ ਬੜੀ ਤਾਕਤ ਵਾਲੀ ਲੋੜੀਏ ਜਿਸਦੀ ਮਿੱਟੀ ਨਰਮ ਅਤੇ ਪੋਲੀ ਹੋਵੇ। ਪੰਜ ਛੇ ਵਾਰੀ ਹਲ ਵਾਂਹਦੇ ਹਨ। ਮੈਂ ਇੱਕ ਬੂਟਾ ਪੁੱਟਕੇ ਤੈਨੂੰ ਵਖਾਂਦੀ ਹਾਂ। ਵੇਖ ਜੜ੍ਹਾਂ ਹਿਠਾਂ ਦੂਰ ਤੀਕਰ ਨਹੀਂ ਜਾਂਦੀਆਂ ਸਗੋਂ ਦੁਆਲੇ ਦੁਆਲੇ ਖਿਲਰਦੀਆਂ ਹਨ। ਏਸੇ ਕਰਕੇ ਹੀ ਤਾਂ ਹਲ ਬਹੁਤਾ ਡੂੰਘਾ ਨਹੀਂ ਚਲਾਂਦੇ। ਅਤੇ ਬੀ ਮੋਕਲੇ ਮੋਕਲੇ ਬੀਜਦੇ ਹਨ। ਨਹੀਂ ਤਾਂ ਬੂਟੇ ਸੰਘਣੇ ਹੋ ਹੋ ਕੇ ਚੰਗੀ ਤਰ੍ਹਾਂ ਨਹੀਂ ਵਧਦੇ। ਜਾਂ ਗੋਡੀ

ਕਰਨ ਲੱਗਿਆਂ ਵਿੱਚੋਂ ਵਿੱਚੋਂ ਬੂਟੇ ਪੁਟਣੇ ਪੈਂਦੇ ਹਨ"। ਧੀ ਬੋਲੀ, ਸਾਡੀ ਪੈਲੀ ਵਿੱਚ ਇੱਕ ਇੱਕ ਟਾਂਡੇ ਨੂੰ ਤ੍ਰੈ ਤ੍ਰੈ ਚਾਰ ਚਾਰ ਛੱਲੀਆਂ ਲੱਗੀਆਂ ਹਨ"॥

ਮਾਂ ਦੱਸਿਆ, "ਬੀਬੀ ਜੇ ਬੀ ਮਾੜਾ ਹੋਵੇ ਤਾਂ ਮਸਾਂ ਇੱਕ ਦੋ ਛੱਲੀਆਂ ਪੈਂਦੀਆਂ ਹਨ। ਇਸ ਲਈ ਬੀ ਚੋਣਵਾਂ ਅਤੇ ਵਧੀਆ ਹੋਣਾ ਚਾਹੀਏ। ਚੱਲ ਹੁਣ ਰੋਟੀ ਵੇਲਾ ਹੋਣ ਲੱਗਾ ਹੈ, ਘਰ ਚਲੀਏ"॥

## ( ੬੨ ) ਨਵਾਂ ਲਹੌਰ ॥ ੨ ॥

ਸ਼ਹਿਰ ਲਹੌਰ ਦੇ ਲੁਹਾਰੀ ਦਰਵਾਜਿਓਂ ਨਿਕਲੀਏ ਤਾਂ ਪਹਿਲੇ ਅਨਾਰਕਲੀ ਦਾ ਬਜਾਰ ਆਉਂਦਾ ਹੈ। ਇਹ ਵੱਡਾ ਚੌੜਾ ਹੈ। ਅੰਗ੍ਰੇਜ਼ਾਂ ਦੇ ਰਾਜ ਵਿੱਚ ਜੇਹੜੇ ਨਵੇਂ ਬਜ਼ਾਰ ਬਨ਼ਦੇ ਹਨ਼, ਬੜੇ ਖੁੱਲ੍ਹੇ ਅਤੇ ਸਿੱਧੇ ਬਨ਼ਦੇ ਹਨ। ਅਨਾਰਕਲੀ ਬਜ਼ਾਰ ਵਿੱਚ ਵੱਡਿਆਂ ਵੱਡਿਆਂ ਸੌਦਾਗਰਾਂ ਦੀਆਂ ਹੱਟੀਆਂ ਹਨ। ਦੇਸੀ ਤੇ ਵਲਾਇਤੀ ਜਿਹੀ ਸ਼ੈ ਢੂੰਡੋ ਏਥੇ ਮਿਲ ਸਕਦੀ ਹੈ। ਇਸ ਬਜਾਰ ਦੀ ਸੁੰਦਰਤਾਈ ਵੇਖਣੇ ਜੋਗ ਹੈ॥

ਜਦੋਂ ਦਾ ਪੰਜਾਬ ਵਿੱਚ ਅੰਗ੍ਰੇਜ਼ਾਂ ਦਾ ਰਾਜ ਹੋਇਆ ਹੈ ਉਨ੍ਹਾਂ ਬੀ ਪੰਜਾਬ ਦੀ ਰਾਜਧਾਨੀ ਲਹੌਰ ਹੀ ਰੱਖੀ ਹੈ। ਪੰਜਾਬ ਦੇ ਲਾਟ ਸਾਹਿਬ ਲਹੌਰ ਰਹਿੰਦੇ

ਹਨ। ਬਜਾਰ ਵਿੱਚੋਂ ਅਗ੍ਹਾਂ ਲੰਘ ਜਾਈਏ ਤਾਂ ਸੱਜੇ ਹੱਥ ਵੱਲ ਅਜਾਇਬ ਘਰ ਦੀ ਉੱਤਮ ਇਮਾਰਤ ਨਜਰਪੈਂਦੀ ਹੈ। ਉਹਦੇ ਅੰਦਰ ਜਾਕੇ ਵੇਖੋ, ਤਾਂ ਸਾਰੇ ਸੰਸਾਰ ਦੀਆਂ ਵਸਤਾਂ ਵੱਖੋ ਵੱਖ ਸ਼ੀਸ਼ਿਆਂ ਵਾਲੀਆਂ ਅਲਮਾਰੀਆਂ ਵਿੱਚ ਪਈਆਂ ਹੋਈਆਂ ਬੜੀ ਬਹਾਰ ਦੇਂਦੀਆਂ ਹਨ, ਦੇਸ ਦੇਸ ਦੇ ਕੀੜਿਆਂ ਪੰਖੇਰੂਆਂ ਤੇ ਮੋਇਆਂ ਹੋਇਆਂ ਸੱਪਾਂ ਦੇ ਨਮੂਨੇ ਰੱਖੇ ਹਨ, ਜਿਨ੍ਹਾਂ ਨੂੰ ਵੇਖ ਕੇ ਹਰਾਨ ਹੋ ਜਾਈਦਾ ਹੈ। ਹਰ ਇੱਕ ਇਲਾਕੇ ਦਿਆਂ ਕੱਪੜਿਆਂ, ਭਾਂਡਿਆਂ, ਬਰਤਨਾਂ, ਹਥਿਆਰਾਂ ਤੇ ਲੱਕੜ ਦਿਆਂ ਕੰਮਾਂ ਦੀਆਂ ਵੰਨਗੀਆਂ ਰੱਖੀਆਂ ਹੋਈਆਂ ਹਨ। ਬਾਹਰ ਬੂਹੇ ਅੱਗੇ ਭੰਗੀਆਂ ਦੀ ਤੋਪ ਸਿੱਖਾਂ ਦੇ ਵੇਲੇ ਦੀ ਰੱਖੀ ਹੋਈ ਹੈ। ਅਜਾਇਬ ਘਰ ਥੀਂ ਗੋਲੀ ਦੀ ਮਾਰ ਤੇ ਗਵਰਮੰਟ ਕਾਲਜ ਹੈ। ਇਹ ਵੱਡੀ ਸਰਕਾਰੀ ਇਮਾਰਤ ਹੈ। ਏਥੇ ਅੰਗ੍ਰੇਜ਼ੀ, ਫ਼ਾਰਸੀ ਅਰਬੀ ਅਤੇ ਸੰਸਕ੍ਰਿਤਦੀਆਂ ਵੱਡੀਆਂ ਜਮਾਤਾਂ ਪੜ੍ਹਦੀਆਂ ਹਨ। ਪਦਾਰਥ ਵਿੱਦਯਾ ਅਤੇ ਹੋਰ ਕਿਈ ਤਰ੍ਹਾਂ ਦੀਆਂ ਵਿੱਦਯਾਂ ਸਿਖਾਈਆਂ ਜਾਂਦੀਆਂ ਹਨ। ਪੰਜਾਬ ਦੇਸ ਵਿੱਚ ਇਹ ਕਾਲਜ ਸਭ ਤੋਂ ਵੱਡਾ ਹੈ॥

ਲਹਿੰਦੇ ਪਾਸੇ ਨਾਲ ਹੀ ਜਿਲੇ ਦੀ ਕਚਹਿਰੀ ਹੈ ਅਤੇ ਉਸਤੋਂ ਪਰੇ ਨਾਲ ਹੀ ਟ੍ਰੇਨਿੰਗ ਕਾਲਜ ਹੈ ਜਿੱਥੋਂ ਦੇ ਵਿਦਯਾਰਥੀ ਉਸਤਾਦਗੀ ਦਾ ਇਮਤਿਹਾਨ ਪਾਸ ਕਰਦੇ ਹਨ॥

ਸ਼ਹਾਲਮੀ ਦਰਵਾਜ਼ਿਓਂ ਨਿਕਲ ਕੇ ਸੱਜੇ ਹੱਥ ਜਾਈਏ ਤਾਂ ਅਨਾਰਕਲੀ ਤੋਂ ਖੱਬੇ ਹੱਥ ਇਹ ਉੱਚੀ ਜਿਹੀ ਇਮਾਰਤ ਕਿਹੀ ਹੈ? ਓਹੋ! ਏਥੇ ਤਾਂ ਬਿਮਾਰ ਲੰਮੇ ਪਏ ਹੋਏ ਹਨ। ਹਸਤਪਤਾਲ ਹੋਵੇਗਾ, ਠੀਕ, ਇਹ ਮੇਓ ਹਸਤਪਤਾਲ ਹੈ! ਲੋਕ ਦੂਰੋਂ ਦੂਰੋਂ ਅੱਖੀਆਂ ਬਨ-ਵਾਣ ਅਤੇ ਹੋਰ ਵੱਡਿਆਂ ਵੱਡਿਆਂ ਰੋਗਾਂ ਵਾਲੇ ਏਥੇ ਇਲਾਜ ਕਰਾਣ ਲਈ ਆਉਂਦੇ ਹਨ। ਉਨ੍ਹਾਂਦਾ ਇਲਾਜ ਮੁਖਤ ਕੀਤਾ ਜਾਂਦਾ ਹੈ। ਗ਼ਰੀਬ ਬਿਮਾਰਾਂ ਨੂੰ ਰੋਟੀ ਬੀ ਦਿੱਤੀ ਜਾਂਦੀ ਹੈ। ਇਸਦੇ ਨਾਲ ਮੈਡੀਕਲ ਕਾਲਜ ਹੈ ਜਿੱਥੇ ਡਾਕਟਰੀ ਵਿੱਦਯਾ ਬੀ ਸਿਖਾਈ ਜਾਂਦੀ ਹੈ। ਇਹ-ਦੇ ਕੋਲ ਹੀ ਲੇਡੀ ਏਚੀਸਨ ਹਸਤਪਤਾਲ ਹੈ ਜਿੱਥੇ ਜਨਾਨੀਆਂ ਦਾ ਇਲਾਜ ਹੁੰਦਾ ਹੈ॥

## ( ੬੩ ) ਉੱਦਮ॥

ਇੱਕ ਜੱਟ ਨੇ ਅੰਤ ਦੇ ਵੇਲੇ ਆਪਣਿਆਂ ਪੁੱਤ੍ਰਾਂ ਨੂੰ ਬੁਲਾਕੇ ਕਿਹਾ ਜੋ ਮੇਰੇ ਦਾਖਾਂ ਦੇ ਖੇਤ ਵਿੱਚ ਬਹੁਤ ਧਨ ਦੱਬਿਆ ਹੋਇਆ ਹੈ, ਡਾਢੇ ਜਤਨ ਨਾਲ ਪੁੱਟ ਕੇ ਕੱਢਣਾ। ਐੱਨਾਂ ਕਹਿ ਪ੍ਰਾਣ ਦੇ ਦਿੱਤੇ। ਉਹਦਿਆਂ ਪੁੱਤ੍ਰਾਂ ਨੇ ਤਿਸ ਦੀ ਕ੍ਰਿਆ ਕਰਮ ਥੋਂ ਵੇਹਲੇ ਹੋਕੇ ਉਸ ਪੈਲੀ ਨੂੰ ਅੰਗੁਲ ਅੰਗੁਲ ਚੱਪੇ ੨ ਪੁਰ ਲੱਕ ਲੱਕ ਤਕ ਡੂੰਘਾ ਖੋਦਿਆ ਕਿਉਂ ਜੋ ਧਨ ਦਾ ਪੱਕਾ ਠਿਕਾਨਾ

ਤਾਂ ਦੱਸਿਆ ਹੀ ਨ ਸਾ। ਬਥੇਰੀਆਂ ਟੱਕਰਾਂ ਮਾਰੀਆਂ ਪਰ ਕੁਝ ਨਾ ਨਿਕਲਿਆ। ਛੇਕੜ ਹਾਰਕੇ ਉਨ੍ਹਾਂ ਟੋਇ-ਆਂ ਨੂੰ ਪੂਰਵਾ ਉਨ੍ਹਾਂ ਨੇ ਉੱਥੇ ਅੰਗੂਰ ਬੀਜੇ। ਉਸ ਸਾਲ ਐਨੀ ਫਸਲ ਹੋਈ ਜੋ ਉਨ੍ਹਾਂ ਅੰਗੂਰਾਂ ਨੂੰ ਵੇਚਕੇ ਮੁੱਲ ਵਿੱਚੋਂ ਬਾਗ਼ ਪੁੱਟਣ ਅਤੇ ਟੋਏ ਪੂਰਣ ਦੀ ਮਜੂਰੀ ਦੇ ਕੇ ਅੱਗੇ ਨਾਲੋਂ ਵੀਹ ਗੁਣਾਂ ਲਾਹਾ ਆਇਆ। ਇਸ ਤਰ੍ਹਾਂ ਜਿਸ ਧਨ ਦੀ ਉਹ ਟੋਲ ਭਾਲ ਕਰਦੇ ਸਨ ਉੱਦਮ ਕਰਨ ਨਾਲ ਉਨ੍ਹਾਂ ਪਾਇਆ॥

ਤਾਂ ਉਨ੍ਹਾਂ ਜਾਣਿਆ ਕਿ ਸਾਡੇ ਪਿਤਾ ਨੇ ਜਦ ਇਹ ਗੱਲ ਕਹੀ ਸੀ ਕਿ ਦਾਖ ਦੇ ਖੇਤ ਵਿੱਚ ਕੁਝ ਧਨ ਹੈ ਪੁੱਟੋਗੇ ਤਾਂ ਲੱਭੇਗਾ ਉਸ ਦਾ ਏਹੋ ਮਤਲਬ ਸਾ ਕਿ ਉੱਦਮ ਕਰੋਗੇ ਤਾਂ ਫਲ ਪਾਓਗੇ। ਕਿਉਂ ਜੋ ਜਤਨ ਨਾਲ ਹੀ ਧਨ ਦੌਲਤ ਲੱਭਦੀ ਹੈ। ਏਹੋ ਈਸ਼੍ਵਰ ਦਾ ਵੱਡਾ ਨੇਮ ਦੇਖਿਆ ਜਾਂਦਾ ਹੈ। ਕਈ ਲੋਕ ਭਾਗਾਂ ਨੂੰ ਵੱਡਾ ਮੰਨਦੇ ਹਨ ਅਤੇ ਭਾਗਾਂ ਦੇ ਸਾਮ੍ਹਣੇ ਉੱਦਮ ਨੂੰ ਬਿਰਥਾ ਸਮਝ ਹੱਥ ਉੱਤੇ ਹੱਥ ਧਰ ਕੇ ਨਿਚਿੰਤ ਬਹਿ ਰਹਿੰਦੇ ਹਨ। ਅਜੇਹਾ ਕਰਨਾ ਜੁਆਨਾਂ ਲਈ ਬਹੁਤ ਬੁਰਾ ਹੈ॥

ਦੇਖੋ ਅੰਗ੍ਰੇਜ਼ਾਂ ਦੀ ਵਲਾਇਤ ਐਥੋਂ ਹਜ਼ਾਰਾਂ ਕੋਹ ਹੈ ਪਰ ਧੰਨ ਹਨ ਇਹ ਲੋਕ ਜੋ ਕੇਈ ਸਮੁੰਦਰ ਪਾਰ

ਹੱਕੇ ਅਤੇ ਪਹਾੜ ਅਰ ਬਣ ਲੰਘ ਆਏ ਹਨ । ਸਾਡੇ ਦੇਸ ਵਿੱਚ ਜੇ ਕੋਈ ਦਸਾਂ ਕੋਹਾਂ ਤੇ ਬੀ ਜਾਏ ਤਾਂ ਮਾਂ ਕਹਿੰਦੀ ਹੈ ਮੇਰਾ ਪੁੱਤ੍ਰ ਪਰਦੇਸ ਗਿਆ ਹੈ । ਸਾਹਿਬ ਤਾਂ ਸਾਹਬ, ਮੇਮਾਂ ਬੀ ਅਜੇਹੀਆਂ ਉੱਦਮਣਾਂ ਹਨ ਕਿ ਜੋ ਕੰਮ ਸਾਡੇ ਮਰਦ ਨਹੀਂ ਕਰ ਸਕਦੇ ਉਹ ਹਿੰਮਤ ਨਾਲ ਕਰ ਲੈਂਦੀਆਂ ਹਨ ॥

ਦੋਹਰਾ ॥

ਸੁਖੀ ਰਹਿਣ ਜੇ ਚਾਹਿੰ ਤੂੰ ਕਦੇ ਨ ਹੋਇੰ ਮੁਥਾਜ
ਉੱਦਮ ਨੂੰ ਨਾਂ ਛੱਡ ਤੂ ਰਾਸ ਹੋਣ ਸਭ ਕਾਜ

## ( ੬੪ ) ਅਸ਼ਨਾਨ ਅਰਥਾਤ ਨ੍ਹਾਉਣਾ ॥ ੨ ॥

ਕਿਉਂ ਇਸਦਾ ਤਨ ਹੈ ਮੁਰਝਾਯਾ ।
ਕਿਉਂ ਇਸਨੇ ਹੈ ਵੈਦ ਬੁਲਾਯਾ?
ਨਹੀਂ ਨ੍ਹਾਤੀ ਇਹ ਕਈ ਦਿਹਾੜੇ ।
ਗਰਮੀ ਹੁਣ ਇਸਦਾ ਤਨ ਸਾੜੇ॥੧॥
ਨੇਮ ਤੋੜ ਪ੍ਰਭੁ ਦਾ ਇਹ ਦੁਖੀ ।
ਨ੍ਹਾਵੇ ਨਿੱਤ ਰਹੇ ਇਹ ਸੁਖੀ ।
ਉੱਚੀ ਜਾਤ ਜੁ ਵਿੱਚ ਸੰਸਾਰਾ ।
ਨ੍ਹਾਉਣ ਨਿੱਤ ਨ ਕਰਨ ਵਿਸਾਰਾ॥੨॥

ਪ੍ਰਭ ਨੇ ਏਹੋ ਨੇਮ ਠਰ੍ਹਾਯਾ ॥
ਸੋ ਅਰੋਗ ਜੋ ਨਿਤਹਿ ਨ੍ਹਾਯਾ ॥
ਨਿੱਤ ਨਿੱਤ ਨ੍ਹਾਇ ਸੋ ਇਹ ਫਲ ਪਾਵੇ ।
ਆਲਸ ਤਿਸਦੇ ਪਾਸ ਨਾ ਆਵੇ ॥੩॥
ਭਾਵੇਂ ਹੋਵੇ ਲਿਖਣਾ ਪੜ੍ਹਨਾ ।
ਭਾਵੇਂ ਕੰਮ ਜਰੂਰੀ ਕਰਨਾ ॥
ਤੜਕੇ ਜਾਗ ਕਰੋ ਇਸ਼ਨਾਨ ।
ਨੇਮ ਨ ਟੁੱਟੇ ਰੱਖੋ ਧਯਾਨ ॥ ੪ ॥
ਜਗ ਵਿੱਚ ਲੋਕ ਜੋ ਪਸੂ ਸਮਾਨ ।
ਉਹ ਨਹੀਂ ਕਰਦੇ ਨਿੱਤ ਇਸ਼ਨਾਨ॥
ਧੁੱਧੀ ਭ੍ਰੂਸ਼੍ਹ ਤਿਨ੍ਹਾਂ ਦੀ ਰਹਿੰਦੀ ।
ਦੇਹ ਮਲੀਨ ਸਦਾ ਦੁਖ ਸਹਿੰਦੀ ॥ ੫ ॥

# ( ੬੫ ) ਨਵਾਂ ਲਹੌਰ ॥ ੩ ॥

ਅਜਾਇਬਘਰ ਕੋਲੋਂ ਚੜ੍ਹਦੇ ਪਾਸੇ ਠੰਡੀ ਸੜਕ ਜਾਂਦੀ ਹੈ। ਇਹ ਵੱਡੀ ਚੌੜੀ ਅਤੇ ਸੁੰਦਰ ਹੈ। ਦੁਹੀਂ ਪਾਸੀਂ ਪੈਰੀਂ ਟੁਰਨ ਵਾਲਿਆਂ ਵਾਸਤੇ ਸੜਕ ਹੈ, ਵਿਚਕਾਰ ਬੱਘੀਆਂ ਲੰਘਦੀਆਂ ਹਨ। ਵੱਡੀ ਦੂਰ ਜਾਈਏ ਤਾਂ ਸੱਜੇ ਪਾਸੇ ਚੀਫ਼ਕੋਰਟ ਦੀ ਅਮਾਰਤ

ਆਉਂਦੀ ਹੈ। ਏਥੇ ਜੱਜ ਬੈਠਦੇ ਹਨ । ਪੰਜਾਬ ਦੇਸ ਦਿਆਂ ਵੱਡਿਆਂ ਵੱਡਿਆਂ ਮੁਕੱਦਮਿਆਂ ਦੀਆਂ ਅਪੀਲਾਂ ਏਥੇ ਹੀ ਹੁੰਦੀਆਂ ਹਨ ॥

ਏਸੇ ਠੰਢੀ ਸੜਕ ਤੇ ਅਗਾਹਾਂ ਲਗੇ ਜਾਈਏ, ਤਾਂ ਅੱਧ ਕੁ ਮੀਲ ਦੂਰ ਜਾਕੇ ਚਿੜੀ ਘਰ ਆਉਂਦਾ ਹੈ। ਆਓ ਅੱਜ ਇਹ ਨੂੰ ਭੀ ਵੇਖ ਚੱਲੀਏ । ਓਹੋ ! ਏਥੇ ਤਾਂ ਹਰ ਭਾਂ ਦੇ ਜੀਉਂਦੇ ਪੰਛੀ ਤੇ ਜਨੌਰ ਡੱਕੇ ਹੋਏ ਹਨ। ਭਾਂਤ ਭਾਂਤ ਦੀਆਂ ਚਿੜੀਆਂ ਹਨ । ਔਹ ਵੇਖੋ ਲੰਗੂਰ ਤੇ ਬਿੱਜੂ ਕਿੱਲੇ ਨਾਲ ਬੱਧੇ ਹੋਏ ਹਨ। ਏਧਰ ਵੇਖੋ ਖੂਹ ਵਿੱਚ ਇੱਕ ਰਿੱਛ ਬੀ ਡੱਕਿਆ ਹੋਇਆ ਹੈ ॥ ਭੈਣ ! ਏਧਰ ਲੋਹੇ ਦੇ ਪਿੰਜਰੇ ਵਾਲੇ ਕੋਠੇ ਵੱਲ ਵੇਖ, ਇਹ ਕੀ ਬਲਾ ਅੰਦਰ ਦਿੱਤੀ ਹੋਈ ਹੈ । ਇਹ ਸ਼ੀਂਹ ਜੇ । ਕਿਹਾ ਡਰਾਉਣਾ ਜਨੌਰ ਹੈ । ਸੂਰਤ ਵੇਖਿਆਂ ਹੀ ਡਰ ਆਉਂਦਾ ਹੈ, ਪਰ ਆਦਮੀ ਸਭ ਤੋਂ ਡਾਢਾ ਹੈ । ਇਸਨੂੰ ਬੀ ਫੜ ਕੇ ਪਿੰਜਰੇ ਵਿੱਚ ਲਿਆ ਬੱਧਾ ਸੂ। ਚਿੜੀ ਘਰ ਤੋਂ ਅੱਗੇ ਲੰਘ ਜਾਈਏ, ਤਾਂ ਲਾਟ ਸਾਹਿਬ ਦੀ ਬੜੀ ਸੁੰਦਰ ਕੋਠੀ ਹੈ । ਇਸ ਦੇ ਚੌਹੀ ਪਾਸੀਂ ਬਾਗ ਬਗੀਚੇ ਲੱਗੇ ਹੋਏ ਹਨ ਜਿਨ੍ਹਾਂ ਵਿੱਚ ਸੜਕਾਂ ਸੈਲ ਕਰਨ ਲਈ ਬੜੀਆਂ ਸੁੰਦਰ ਹਨ। ਇਸ ਤੋਂ ਥੋੜੀ ਦੂਰ ਅੱਗੇ ਚੱਲੋ । ਵੇਖੋ ਇੱਕ ਵੱਡਾ ਸੁੰਦਰ ਬਾਗ ਨਜ਼ਰ ਆਇਆ, ਏਹੋ ਸ਼ਾਲਾ

ਬਾਗ਼ ਜੇ, ਜਿਸ ਦੀ ਸੋਭਾ ਲਿਖਣ ਵਿੱਚ ਨਹੀਂ ਆਉਂਦੀ। ਇਸ ਵਿੱਚ ਸੈਲ ਵਾਸਤੇ ਸੜਕਾਂ ਬਨੀਆਂ ਹੋਈਆਂ ਹਨ। ਬਾਗ਼ ਦੇ ਤਖਤੇ ਇਸ ਤਰ੍ਹਾਂ ਬਨੇ ਹੋਏ ਹਨ ਜੋ ਸਾਰਿਆਂ ਥੋਂ ਉੱਪਰ ਦੇ ਤਖਤੇ ਤੇ ਬੈਠ ਕੇ ਵੇਖੀਏ ਤਾਂ ਸਾਰਾ ਬਾਗ ਪਿਆ ਦਿੱਸਦਾ ਹੈ। ਰੰਗ ਬਰੰਗੇ ਫੁੱਲ ਖਿੜੇ ਹੋਏ ਵੇਖ ਕੇ ਅੱਖੀਂ ਠੰਢ ਪੈਂਦੀ ਹੈ ਅਤੇ ਮਨ ਪਰਸਿੰਨ ਹੁੰਦਾ ਹੈ॥

ਸ਼ਾਲਾ ਬਾਗ ਤੋਂ ਫੇਰ ਸਿੱਧੇ ਸ਼ਹਿਰ ਵੱਲ ਆਵੀਏ ਤਾਂ ਰੇਲ ਦਾ ਸਟੇਸ਼ਨ ਆਉਂਦਾ ਹੈ। ਪੰਜਾਬ ਵਿੱਚ ਇਹਦੇ ਨਾਲ ਦਾ ਕੋਈ ਸਟੇਸ਼ਨ ਨਹੀਂ। ਇਹ ਬੜੀ ਸੋਹਣੀ ਇਮਾਰਤ ਹੈ। ਇਸਦੇ ਕੋਲ ਹੀ ਰੇਲ ਦਾ ਕਾਰਖਾਨਾ ਹੈ ਜੋ ਵੇਖਨੇ ਜੋਗ ਹੈ। ਭਾਂਤ ਭਾਂਤ ਦੀਆਂ ਕਲਾਂ ਚੱਲਦੀਆਂ ਹਨ। ਰੇਲਾਂ ਪਈਆਂ ਬਨਦੀਆਂ ਹਨ। ਵਿਗੜੇ ਤਿਗੜੇ ਇੰਜਨ ਠੀਕ ਕੀਤੇ ਜਾਂਦੇ ਹਨ। ਹੋਰ ਹਰ ਇੱਕ ਚੀਜ ਵੱਡੀ ਛੋਟੀ ਤਿਆਰ ਹੋ ਜਾਂਦੀ ਹੈ॥

## (੬੬) ਜੋਰ ਕਰਨਾ ॥

ਕੁੜੀਓ! ਜਦ ਪੜ੍ਹਨ ਲਿਖਣ ਤੋਂ ਵੇਹਲੀਆਂ ਹੋਵੋ ਤਾਂ ਕੋਈ ਨਾਂ ਕੋਈ ਖੇਡ ਬੀ ਖੇਡਿਆ ਕਰੋ। ਉਛਲੋ ਕੁੱਦੋ, ਦੌੜੋ, ਭੱਜੋ। ਇਹ ਨਾ ਸਮਝੋ ਪਈ ਜੋਰ ਕਰਨਾ

ਔਖਾ ਹੈ। ਖੁਸ਼ੀ ਨਾਲ ਇਹ ਖੇਚਲ ਝੱਲੋ। ਪੜ੍ਹਣ ਵਾਂਙੂੰ ਖੇਡਣਾ ਬੀ ਜਰੂਰ ਹੈ। ਨਹੀਂ ਤਾਂ ਤੁਹਾਡਾ ਸ਼ਰੀਰ ਕੀ ਵਧੇਗਾ? ਕਮਜ਼ੋਰੀ ਦੀ ਪੜ੍ਹਾਈ ਠੀਕ ਨਹੀਂ। ਜੇ ਵਿੱਦਯਾ ਆਈ ਪਰ ਰੋਗ ਨਾਲ ਲਿਆਈ ਤਾਂ ਕੀ ਹੱਥ ਆਇਆ? ਜੋ ਕੁੜੀਆਂ ਮੁੰਡੇ ਹਰ ਪਲ ਕਿਤਾਬਾਂ ਵਿੱਚ ਹੀ ਲੱਗੇ ਰਹਿੰਦੇ ਹਨ ਉਨ੍ਹਾਂ ਦੀ ਬੁੱਧ ਮੋਟੀ ਹੋ ਜਾਂਦੀ ਹੈ ਅਤੇ ਬਹੁਤ ਚਿਰ ਸਿਰ ਖਪਾ ਕੇ ਥੋੜਾ ਥੋੜਾ ਪਾਠ ਯਾਦ ਹੁੰਦਾ ਹੈ॥

ਜਦ ਪੜ੍ਹਦਿਆਂ ਪੜ੍ਹਦਿਆਂ ਸ਼ਰੀਰ ਦਾ ਬਲ ਜਾਂਦਾ ਰਿਹਾ ਅਤੇ ਸੁੱਕ ਕੇ ਕੱਨਾ ਹੋ ਗਈਆਂ, ਅੱਖਾਂ ਦੀ ਨੀਝ ਘਟ ਗਈ ਅਤੇ ਕੰਨ ਸੁਣਨੋਂ ਰਹੇ ਤਾਂ ਫੇਰ ਪੜ੍ਹ ਕੇ ਬੀ ਤੁਹਾਨੂੰ ਕੀ ਗੁਣ ਹੋਇਆ? ਜਦ ਤਕ ਮਨੁੱਖ ਦਾ ਸ਼ਰੀਰ ਨਰੋਇਆ ਨਾ ਹੋਵੇ ਤਦ ਤੀਕੁਰ ਪੜ੍ਹਣ ਵਿੱਚ ਬੀ ਜੀ ਨਹੀਂ ਲੱਗਦਾ। ਇਹੀਓ ਜੀ ਕਰਦਾ ਹੈ ਕਿ ਮੰਜੇ ਉਤੇ ਪਏ ਰਹੀਏ। ਪੜ੍ਹਨਾ ਤਦੇ ਗੁਣਕਾਰੀ ਹੋ ਸਕਦਾ ਹੈ ਕਿ ਜ਼ੋਰ ਬੀ ਕਰੀਏ। ਜ਼ੋਰ ਕਰਨ ਨਾਲ ਖਾਧਾ ਪੀਤਾ ਚੰਗੀ ਤਰ੍ਹਾਂ ਪਚ ਜਾਂਦਾ ਹੈ। ਰੋਗ ਨੇੜੇ ਨਹੀਂ ਢੁਕਦਾ, ਮਨ ਦਾ ਘਬਰਾ ਦੂਰ ਹੁੰਦਾ ਹੈ। ਸ਼ਰੀਰ ਤਕੜਾ ਹੋਵੇ ਤਾਂ ਬਿਮਾਰੀ ਬੀ ਨਹੀਂ ਆਉਂਦੀ ਜਿਹਾ ਕਿ ਅਖਾਣ ਹੈ "ਮਾੜਾ ਢੱਗਾ ਸੱਭੇ ਰੋਗ"॥

ਜ਼ੋਰ ਕਰਨ ਨਾਲ ਸ਼ਰੀਰ ਦੇ ਜੋੜ ਪੱਕੇ ਹੋ ਜਾਂਦੇ ਹਨ, ਚਿਹਰੇ ਉੱਤੇ ਹੁਸਨ ਆਉਂਦਾ ਹੈ। ਪਿੰਡੇ ਉੱਤੇ ਮਾਸ ਆਉਂਦਾ ਹੈ। ਆਹਲਕ ਟਲ ਜਾਂਦਾ ਹੈ ਅਤੇ ਮਨੁੱਖ ਜਦ ਤਕ ਜੀਉਂਦਾ ਹੈ ਸੁਖੀ ਰਹਿੰਦਾ ਹੈ। ਕੋਈ ਪੜ੍ਹਨ ਵਾਲੇ ਇਸ ਭਰਮ ਵਿੱਚ ਪਏ ਹੋਏ ਹਨ ਜੋ ਜ਼ੋਰ ਕਰਨ ਨਾਲ ਸਮਾ ਬਿਰਥਾ ਜਾਂਦਾ ਹੈ, ਜੇਹੜਾ ਵੇਲਾ ਅਸੀਂ ਖੇਲ੍ਹਣ ਮੱਲ੍ਹਣ ਵਿੱਚ ਲਾਵਾਂਗੇ ਓਹੀਓ ਪੜ੍ਹਨ ਲਿਖਣ ਵਿੱਚ ਕਿਉਂ ਨ ਲਾਈਏ ? ਪਰ ਉਹ ਅਨਜਾਣ ਇਹ ਨਹੀਂ ਸਮਝਦੇ ਕਿ ਜ਼ੋਰ ਕਰਨ ਨਾਲ ਸ਼ਰੀਰ ਨੂੰ ਅਜੇਹੀ ਤੁਲ ਮਿਲਦੀ ਹੈ ਜੋ ਪੜ੍ਹਨ ਨਾਲ ਥਕੇਵਾਂ ਨਹੀਂ ਹੁੰਦਾ। ਸੋ ਜੋਰ ਕਰਨ ਵਿੱਚ ਕਦੇ ਘੌਲ ਨਹੀਂ ਕਰਨੀ ਚਾਹੀਦੀ॥

ਦੋਹਰਾ॥

ਜਾਂ ਕਰ ਚੁੱਕੋ ਕੰਮ ਤਾਂ, ਖੇਡੋ ਖੇਡ ਜ਼ਰੂਰ ।<br>
ਤਕੜਾ ਰਹੇ ਸ਼ਰੀਰ ਅਰ, ਰੋਗ ਹੋਣ ਸਬ ਦੂਰ ॥

## ( ੬੭ ) ਕੰਮ ਕਰਨ ਦੇ ਲਾਭ ॥

ਅੱਜ ਕੱਲ ਦੀਆਂ ਕੋਈ ਬਾਲੜੀਆਂ ਅਤੇ ਜੁਆਨ ਜਹਾਨ ਤ੍ਰੀਮਤਾਂ ਵਿੱਚ ਉਹ ਬਲ ਨਹੀਂ ਜੋ ਪਿਛਲੇ ਸਮੇਂ ਦੀਆਂ ਬੁੱਢੀਆਂ ਵਿੱਚ ਹੈ। ਕੋਈ ਸੱਠਾਂ,

ਵਰ੍ਹਿਆਂ ਦੀਆਂ ਬੁੱਢੀਆਂ ਇਸ ਸਮੇਂ ਦੀਆਂ ਦੋ ਮੁਟਿਆਰਾਂ ਕੁੜੀਆਂ ਨੂੰ ਪਿੱਠ ਉੱਤੇ ਚੁੱਕ ਕੇ ਕੋਠੇ ਪੁਰ ਲੈ ਜਾ ਸਕਦੀਆਂ ਹਨ ਅਤੇ ਫੇਰ ਉੱਤੋਂ ਉਤਾਰ ਬੀ ਲਿਆ ਸਕਦੀਆਂ ਹਨ। ਦਸ ਗਾਗਰਾਂ ਪਾਨੀ ਦੀਆਂ ਖੂਹ ਥੋਂ ਰੋਜ ਖਿੱਚ ਸਕਦੀਆਂ ਹਨ ਅਰ ਉਨ੍ਹਾਂ ਦੀਆਂ ਬਾਹਵਾਂ ਨੂੰ ਕੁਝ ਮਲੂਮ ਨਹੀਂ ਹੁੰਦਾ। ਹੱਛੇ ਭਾਰੇ ਮੰਜੇ ਅਤੇ ਪਲੰਘ ਕੋਠੇ ਉੱਤੇ ਇਕੱਲਿਆਂ ਚੜ੍ਹਾ ਲੈਂਦੀਆਂ ਹਨ ਅਤੇ ਉਤਾਰ ਬੀ ਲੈਂਦੀਆਂ ਹਨ। ਚਰਖਾ ਕੱਤਣਾਂ ਤਾਂ ਉਨ੍ਹਾਂ ਦੇ ਭਾਣੇ ਕੁਝ ਕੰਮ ਹੀ ਨਹੀਂ ਜੇ ਦਸਾਂ ਪੰਦਰਾਂ ਕੋਹਾਂ ਦੀ ਮੰਜ਼ਲ ਕਰਨੀ ਪੈ ਜਾਵੇ ਤਾਂ ਸਵੇਰ ਦੀਆਂ ਤੁਰੀਆਂ ਹੋਈਆਂ ਰੋਟੀ ਵੇਲੇ ਤੋਂ ਅੱਗੇ ਉੱਥੇ ਪਹੁੰਚਦੀਆਂ ਹਨ। ਥਕੇਵਾਂ ਬੀ ਕੁਝ ਬਹੁਤ ਮਲੂਮ ਨਹੀਂ ਹੁੰਦਾ। ਧੜੀ ਦਾਣੇ ਗੱਲ ਨਾਲ ਪੀਹ ਲੈਂਦੀਆਂ ਹਨ॥

ਅੱਜ ਕੱਲ੍ਹ ਦੀਆਂ ਕਈ ਕੁੜੀਆਂ ਦਸ ਪੌੜੀਆਂ ਚੜ੍ਹ ਕੇ ਕੋਠੇ ਉੱਤੇ ਜਾਣ ਤਾਂ ਦਮ ਚੜ੍ਹ ਜਾਂਦਾ ਹੈ। ਬੂਹੇ ਨਾਲ ਖੂਹ ਹੈ, ਗਾਗਰ ਛੱਡ ਗੜਵਾ ਬੀ ਨਹੀਂ ਖਿੱਚਿਆ ਜਾਂਦਾ। ਤਿਹਾਏ ਬੈਠੇ ਰੈਹਣਾ ਕਬੂਲ ਪਰ ਹਿੰਮਤ ਨਹੀਂ ਜੋ ਉੱਠਕੇ ਪਾਨੀ ਪੀ ਲੈਣ। ਮੈਹਰੀ ਜਾਂ ਮਿਸ਼ਰ ਆਵੇ ਤਾਂ ਪਾਨੀ ਪਿਆਵੇ। ਮੰਜੇ ਕੋਠੇ ਤੇ ਸੜਣ ਭਾਵੇਂ ਗਲਣ ਜਿਸ ਨੂੰ ਲੋੜ ਹੋਵੇਗੀ

ਲਾਹੁੰਦਾ ਫਿਰੇਗਾ। ਇੱਕ ਮਹੱਲੇ ਥੋਂ ਦੂਜੇ ਮਹੱਲੇ ਜਾਣਾਂ ਪਏ ਤਾਂ ਹਫ਼ ਹਫ਼ ਕਰਦੀਆਂ ਆ ਵੜਦੀਆਂ ਹਨ। ਸਾਹ ਸਤ ਰਿਹਾ ਹੀ ਨਹੀਂ। ਹਿੰਮਤ ਮੂਲੋਂ ਹੀ ਗਈ ਗੁਆਤੀ। ਨਿਰੀਆਂ ਕਾਠ ਦੀਆਂ ਪੁਤਲੀਆਂ ਜਾਪ-ਦੀਆਂ ਹਨ॥

ਹੁਣ ਸੋਚਣਾ ਚਾਹੀਦਾ ਹੈ ਕਿ ਬੁੱਢੀਆਂ ਵਿੱਚ ਇਹ ਬਰਕਤ ਕਿਉਂ ਹੈ? ਇੱਸੇ ਕਰਕੇ ਕਿ ਉਹ ਹੱਡ ਲਾਉਂਦੀਆਂ ਹਨ ਅਤੇ ਹੱਥ ਪੈਰ ਹਿਲਾਉਂਦੀਆਂ ਹਨ। ਸੋ ਜੋ ਕੁੜੀ ਤਕੜੀ ਹੋਣਾ ਚਾਹੇ, ਉਸਨੂੰ ਚਾਹੀਦਾ ਹੈ ਕਿ ਨਾਜ਼ੋ ਨ ਬਣੇ, ਸਗੋਂ ਸ਼ਰੀਰ ਕੋਲੋਂ ਕੰਮ ਲਏ॥

ਦੋਹਰਾ॥

ਕੰਮ ਕਰਨ ਦੇ ਵਾਸਤੇ ਬਣੀ ਮਨੁੱਖਾ ਦੇਹ।
ਕੰਮ ਨ ਕਰਸੀ ਜੋ ਕੁੜੀ ਸੁਖ ਉਹ ਪਾਸੀ ਖੇਹ?

## ( ੬੮ ) ਲੂਣ ਢੋਣ ਵਾਲੇ ਖੋਤੇ ਦੀ ਕਹਾਣੀ॥

ਇਕ ਮਨੁੱਖ ਬਹੁਤ ਸਾਰਾ ਲੂਣ ਆਪਣੇ ਖੋਤੇ ਉੱਤੇ ਲੱਦਕੇ ਘਰ ਨੂੰ ਤੁਰਿਆ ਜਾਂਦਾ ਸੀ, ਰਾਹ ਵਿੱਚ

ਇੱਕ ਪੱਥਰ ਥੀਂ ਪੈਰ ਤਿਲਕਿਆ, ਹੇਠ ਸੀ ਦਰਿਆ, ਸੋ ਉਹਦੇ ਵਿੱਚ ਉਹ ਖੋਤਾ ਆ ਪਿਆ। ਹੁਣ ਪਾਣੀ ਨਾਲ ਭਿੱਜ ਕੇ ਲੂਣ ਖੁਰ ਗਿਆ ਅਤੇ ਖੋਤੇ ਦਾ ਭਾਰ ਹੌਲਾ ਹੋ ਗਿਆ ਜਿਸ ਕਰਕੇ ਸੁਖਾਲਾ ਹੀ ਪਾਰਲੇ ਕੰਢੇ ਉੱਤੇ ਚੜ੍ਹ ਕੇ ਤੁਰ ਪਿਆ। ਉਹ ਮਨੁੱਖ ਥੋੜਾ ਜਿਹਾ ਚਿਰ ਬਿਤਾ ਕੇ ਫੇਰ ਲੂਣ ਲੈਣ ਨੂੰ ਤੁਰਿਆ, ਅਤੇ ਪਹਿਲੀ ਵੇਰ ਨਾਲੋਂ ਬੀ ਢੇਰ ਭਾਰ ਲੱਦਿਆ। ਮੁੜਦੀ ਵੇਰੀ ਜਦ ਉੱਸੇ ਨਦੀ ਉੱਤੇ ਜਿੱਥੇ ਪਹਿਲੀ ਵਾਰ ਡਿੱਗੇ ਸਨ ਪਾਰ ਲੰਘਨ ਲੱਗੇ, ਤਾਂ ਖੋਤਾ ਜਾਣ ਬੁੱਝ ਕੇ ਡਿੱਗ ਪਿਆ, ਅਤੇ ਲੂਣ ਖੋਰ ਖਾਰ ਕੇ ਫੇਰ ਆਪਣੇ ਭਾਰੋਂ ਉਹ ਛੁੱਟ ਗਿਆ, ਖੋਤੇ ਵਾਲਾ ਆਪਣੇ ਜਾਨ ਹੋਣਥੋਂ ਗੁੱਸੇ ਹੋਕੇ ਇਹ ਵਿਚਾਰਨ ਲੱਗਾ ਜੋ ਮੈਂ ਕਿਸੇ ਤਰ੍ਹਾਂ ਇਸ ਛਲੀਏ ਦਾ ਕੋਈ ਉਪਾਉ ਕਰਾਂ ਜਦ ਫੇਰ ਉੱਧਰ ਗਿਆ ਤਾਂ ਉਸ ਨੇ ਆਪਣਾ ਖੋਤਾ ਰੂੰ ਨਾਲ ਲੱਦਿਆ, ਅਤੇ ਜਾਂ ਉਸ ਟਿਕਾਣੇ ਉੱਤੇ ਪੁੱਜਾ, ਤਾਂ ਫੇਰ ਖੋਤਾ ਅੱਗੇ ਵਾਂਙੂੰ ਹੀ ਛਲ ਨਾਲ ਪਾਣੀ ਵਿੱਚ ਲੇਟ ਪਿਆ। ਪਰ ਰੂੰ ਪਾਣੀ ਨਾਲ ਭਿੱਜ ਅਤੇ ਫੁੱਲਕੇ ਚੌਣੀ ਭਾਰੀ ਹੋ ਗਈ। ਜਦ ਘਰ ਵੱਲ ਮੁੜਨ ਲੱਗੇ ਤਾਂ ਔਖਿਆਂ ਹੋਕੇ ਖੋਤੇ ਨੇ ਜਾਤਾ, ਭਈ ਆਪਣੇ ਭਾਰ ਨੂੰ ਹੌਲਿਆਂ ਕਰਦੇ ਕਰਦੇ ਨੇ ਮੈਂ ਚੌਣਾ ਕਰ ਲਿਆ। ਆਪਣੇ ਮਾਲਕ ਨੂੰ ਛਲਦਾ ਛਲਦਾ ਮੈਂ ਆਪ ਛਲਿਆ ਗਿਆ ॥

# ( ੫੯ ) ਅੰਮ੍ਰਿਤਸਰ ॥

ਅੱਜ ਖਲਕਤ ਸਟੇਸ਼ਨ ਤੇ ਕਿਉਂ ਜਮਾਂ ਹੈ ? ਭੈਣ ਕੱਲ ਵਿਸਾਖੀ ਹੈ। ਲੋਕ ਅੰਮ੍ਰਿਤਸਰ ਅਸ਼ਨਾਨ ਕਰਨ ਲਈ ਜਾਂਦੇ ਪਏ ਹਨ। ਚੱਲੋ ਅਸੀਂ ਬੀ ਚਲੀਏ। ਓਹੋ! ਅੱਜ ਤਾਂ ਸਟੇਸ਼ਨ ਤੇ ਪੈਰ ਧਰਨ ਦੀ ਥਾਂ ਬੀ ਨਹੀਂ ਲੱਭਦੀ, ਭਾਈਆ ਜੀ ਸਾਡੇ ਲਈ ਬੀ ਟਿਕਟ ਲੈ ਆਉਣਾ ॥

ਰੇਲ ਚੱਲ ਪਈ ਹੈ। ਔਹ ਅੰਮ੍ਰਿਤਸਰ ਸ਼ਹਿਰ ਨਜ਼ਰ ਆਯਾ। ਰੇਲੋਂ ਉਤਰ ਕੇ ਬਾਹਰ ਆ ਗਏ ਹਾਂ ਅਤੇ ਬੱਘੀ ਵਿੱਚ ਚ ੍ਹ ਕੇ ਸ਼ਹਿਰ ਨੂੰ ਚੱਲੇ ਹਾਂ ॥

ਬੱਘੀ ਵਾਲਿਆ! ਇਸ ਦਰਵਾਜੇ ਦਾ ਕੀ ਨਾਉਂ ਹੈ ? ਅਤੇ ਇਹ ਕਿਹੜਾ ਬਜ਼ਾਰ ਹੈ? ਦਰਵਾਜ਼ੇ ਦਾ ਨਾਉਂ ਹਾਲ ਦਰਵਾਜ਼ਾ ਤੇ ਬਜ਼ਾਰ ਦਾ ਨਾਉਂ ਬੀ ਹਾਲ ਬਜ਼ਾਰ ਹੈ। ਏਸੇ ਵਿੱਚ ਦੀ ਲੰਘ ਕੇ ਦਰਬਾਰ ਸਾਹਿਬ ਜਾਈਦਾ ਹੈ ਇਹ ਬਜ਼ਾਰ ਵੱਡਾ ਚੌੜਾ ਅਤੇ ਸੁਥਰਾ ਹੈ। ਕਿੱਡੀ ਰੌਨਕ ਹੈ। ਖੱਬੇ ਹੱਥ ਵੱਲ ਸਾਡੀ ਸੁਰਗਵਾਸਨ ਸ੍ਰੀ ਮਹਾਰਾਣੀ ਵਿਕਟੋਰੀਆ ਦੀ ਪਿਤ੍ਰਤਮਾ ਹੈ ॥

ਆਹਾ! ਇਹ ਸੋਇਨੇ ਦੇ ਕੋਠੇ ਕਿਸਦੇ ਹਨ ? ਭੈਣ ਇਹੋ ਅੰਮ੍ਰਿਤਸਰ ਦਾ ਦਰਬਾਰ ਸਾਹਿਬ ਹਈ,

ਜਿਸਦੀ ਮਹਿਮਾ ਇਸ ਤਰ੍ਹਾਂ ਲਿਖੀ ਹੈ "ਡਿੱਠੇ ਸੱਭੇ ਥਾਂ ਨਹੀਂ ਤੁਧ ਜੇਹਿਆ"। ਇਹ ਦੇ ਜਿਹੀ ਅਮਾਰਤ ਕੋਈ ਹੀ ਹੋਵੇਗੀ। ਸਿੱਖਾਂ ਦੀ ਚੌਥੀ ਪਾਤਸ਼ਾਹੀ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਰਚਿਆ ਸੀ ਅਤੇ ਇਹਦੇ ਚੁਫੇਰੇ ਸ਼ਹਿਰ ਵਸਾਇਆ ਸੀ। ਇਸ ਦਾ ਨਾਉਂ ਅੰਮ੍ਰਿਤਸਰ ਹੈ। ਲੋਕ ਇਸ ਸ਼ਹਿਰ ਨੂੰ ਗੁਰੂ ਕੀ ਨਗਰੀ ਆਖਦੇ ਹਨ॥

ਕੇਡਾ ਵੱਡਾ ਤਲਾ ਹੈ। ਚੌਹੀਂ ਪਾਸੀਂ ਸੰਗ ਮਰ-ਮਰ ਦੀਆਂ ਪੌੜੀਆਂ ਕੇਹੀਆਂ ਸੋਹਣੀਆਂ ਬਣੀਆਂ ਹੋਈਆਂ ਹਨ! ਕੀ ਇਹ ਸੰਗ ਮਰਮਰ ਗੁਰੂ ਜੀ ਨੇ ਲਵਾਇਆ ਸੀ ? ਨਹੀਂ ਚੈਣ, ਦਰਬਾਰ ਸਾਹਿਬ ਦੀ ਇਹ ਟਹਿਲ ਮਹਾਰਾਜਾ ਰਣਜੀਤ ਸਿੰਘ ਨੇ ਕੀਤੀ ਸੀ॥

ਤਲਾ ਦੇ ਵਿਚਕਾਰ ਹਰਿਮੰਦਰ ਹੈ। ਲਹਿੰਦੇ ਪਾਸੇ ਅਕਾਲਬੁੰਗਾ ਹੈ ਜਿਸ ਵਿੱਚ ਵੱਡਾ ਸ੍ਰੀ ਗੁਰੂ ਗ੍ਰੰਥ ਸਾਹਿਬ ਸਥਾਪਨ ਕੀਤਾ ਹੋਇਆ ਹੈ। ਅਕਾਲ ਬੁੰਗੇ ਦੇ ਸਾਮ੍ਹਣੇ ਦਰਸ਼ਨੀ ਡੇਉਢੀ ਹੈ ਜਿਸ ਵਿੱਚੋਂ ਲੰਘ ਕੇ ਮੰਦਰ ਵਿੱਚ ਜਾਣ ਲਈ ਤਲਾ ਤੇ ਪੁਲ ਬਣਾਇਆ ਹੋਇਆ ਹੈ। ਤਲਾ ਵਿੱਚ, ਮੱਛੀਆਂ ਕੇਹੀਆਂ ਸੋਹਣੀਆਂ ਲੱਗਦੀਆਂ ਹਨ! ਡੇਉਢੀ ਦਰਬਾਰ ਸਾਹਿਬ ਅਕਾਲਬੁੰਗੇ ਤੇ

ਤੇ ਸੋਇਨੇ ਦੇ ਕਲਸ ਹਨ। ਇਹ ਇੰਨਾ ਸੋਇਨਾ ਕਿੱਥੋਂ ਆਯਾ? ਭੈਣ ਪੰਜਾਬ ਦੇ ਰਾਜੇ ਮਹਾਰਾਜੇ ਜੇਹੜੇ ਗੁਰੂ ਘਰ ਤੇ ਸਰਧਾ ਰੱਖਦੇ ਹਨ ਇਹ ਉਨ੍ਹਾਂ ਦੀਆਂ ਅਰਦਾਸਾਂ ਨਾਲ ਕੱਠਾ ਹੋਇਆ ਹੈ॥

ਬਜਾਰ ਤੇ ਗਲੀਆਂ ਬਾਹਲੀਆਂ ਸੌੜੀਆਂ ਹੀ ਹਨ,ਪਰ ਲਹੌਰ ਵਾਂਙਣ ਨਹੀਂ। ਅੰਮ੍ਰਿਤਸਰ ਦੇ ਬਜ਼ਾਰਾਂ ਵਿੱਚ ਬੜਾ ਬ੍ਰਪਾਰ ਹੁੰਦਾ ਹੈ। ਨੌਹਰੀਆਂ ਦਾ ਬਜ਼ਾਰ ਬਜਾਜੀ ਲਈ ਮਸ਼ਾਹੂਰ ਹੈ। ਇਹ ਲੋਕ ਸਿੱਧੇ ਵਲਾਇਤੋਂ ਮਾਲ ਮੰਗਾਂਵਦੇ ਹਨ ਅਤੇ ਦੂਜੇ ਸ਼ਹਿਰ ਦਿਆਂ ਬਜਾਜਾਂ ਪਾਸ ਵੇਚਦੇ ਹਨ॥

ਅੰਮ੍ਰਿਤਸਰ ਵਿੱਚ ਪਸ਼ਮੀਨੇ ਦਾ ਕੰਮ ਹੁੰਦਾ ਹੈ। ਅੰਮ੍ਰਿਤਸਰੀ ਚਾਦਰਾਂ ਸਭ ਜਾਣਦੇ ਹਨ। ਗੋਟਾ ਕਨਾਰੀ ਹੱਛਾ ਬਨਦਾ ਹੈ। ਕਲੀਚੇ ਤਿਆਰ ਹੁੰਦੇ ਹਨ॥

ਰੇਸ਼ਮੀ ਦਰਯਾਈ, ਕਨਾਵੇਜਾਂ, ਗੁਲਬਦਨਾਂ ਦੇ ਕਾਰਖਾਨੇ ਬਹੁਤ ਹਨ। ਇਸ ਸ਼ਹਿਰ ਵਿੱਚ ਇੰਨਾਂ ਕੰਮ ਕਾਜ ਹੈ, ਜੋ ਲੋਕ ਆਖਦੇ ਹਨ "ਗੁਰੂ ਦੀ ਨਗਰੀ ਕੋਈ ਆ ਜਾਏ ਤਾਂ ਭੁੱਖਾ ਨਹੀਂ ਮਰਦਾ"॥

# (੭੦) ਪ੍ਰਿਥਵੀ ਭੌਂਦੀ ਹੈ ॥

ਸੂਰਜ ਚੰਨ ਅਤੇ ਸਭ ਤਾਰੇ ।
ਫਿਰਦੇ ਸਾਰੇ ਨਜ਼ਾਰੇ ਨਜ਼ਾਰੇ ॥
ਧਰਤੀ ਉੱਤੇ ਜਿੰਨੀਆਂ ਨਦੀਆਂ ।
ਜਾਵਨ ਸਾਗਰ ਨੂੰ ਸਭ ਵਗੀਆਂ ॥
ਸਾਗਰ ਸਣੇ ਪਹਾੜਾਂ ਧਰਤੀ ।
ਸੂਰਜ ਦੀ ਪ੍ਰਦੱਖਣਾ ਕਰਦੀ ॥
ਪੈਂਛੀ ਚੌਖੁਰ ਨਾਲੇ ਬੰਦੇ ।
ਰੁੱਖ ਰੁਕਾਈ ਚੰਗੇ ਮੰਦੇ ॥
ਅੱਗ ਵਾ ਤੇ ਮਿੱਟੀ ਪਾਣੀ ।
ਸੱਭੇ ਫਿਰਦੇ ਸਮਝ ਸਿਆਣੀ ॥
ਧਰਤੀ ਸਭ ਨੂੰ ਲੈਕੇ ਨਾਲੇ ।
ਭੌਂਦੀ ਸੂਰਜ ਦੇ ਹੀ ਦੁਆਲੇ ॥
ਕਦੀ ਚਾਨਣਾ ਕਦੀ ਹਨੇਰਾ ।
ਦਿਨ ਤੇ ਰਾਤ ਦਾ ਹੇਰਾ ਫੇਰਾ ॥
ਜੋ ਪਾਸਾ ਸੂਰਜ ਦੇ ਅੱਗੇ ॥
ਉੱਸੇ ਪਾਸੇ ਚਾਨਣ ਲੱਗੇ ॥
ਇੱਸੇ ਨੂੰ ਲੋਕੀ ਦਿਨ ਕਹਿੰਦੇ ।
ਕਮ ਕਾਜ ਵਿੱਚ ਰੁੱਝੇ ਰਹਿੰਦੇ ॥
ਦੂਜੇ ਪਾਸੇ ਰਹੇ ਹਨੇਰਾ ।

ਰਾਤ ਪਏ ਸਭ ਕਰਨ ਬਸੇਰਾ ॥
ਈਸ਼੍ਵਰ ਨੇ ਇਹ ਬਣਤ ਬਣਾਈ ।
ਤਿਸਦੀ ਮਹਿਮਾ ਲਖੇ ਨ ਕਾਈ ॥

# ( ੭੧ ) ਮੱਖੀ ਅਤੇ ਬਲਦ ਦੀ ਕਹਾਣੀ ॥

ਇੱਕ ਦਿਨ ਇੱਕ ਬਲਦ ਕਿਸੇ ਪੈਲੀ ਵਿੱਚ ਚਰਦਾ ਪਿਆ ਸੀ, ਜੋ ਇੱਕ ਮੱਖੀ ਉਹਦੇ ਇੱਕ ਸਿੰਙ ਉੱਤੇ ਆਣ ਬੈਠੀ ਅਤੇ ਆਪਣੇ ਮਨ ਵਿੱਚ ਵਿਚਾਰਨ ਲੱਗੀ ਜੋ ਮੇਰਾ ਵੱਡਾ ਭਾਰ ਹੈ ਅਤੇ ਜੇ ਮੈਂ ਇੱਥੇ ਬੈਠੀ ਰਹਾਂ ਤਾਂ ਸੱਚ ਮੁੱਚ ਬਲਦ ਧਰਤੀ ਤੋਂ ਕਦੀ ਸਿਰ ਨਾ ਚੁੱਕ ਸੱਕੇ ॥

ਇਹ ਵਿਚਾਰ ਕੇ ਮੱਖੀ ਬੋਲ ਉੱਠੀ, ਹੇ ਭਾਈ ਬਲਦ! ਮੈਨੂੰ ਇਹ ਚਿੰਤਾ ਹੈ, ਜੋ ਮੇਰੇ ਭਾਰ ਨਾਲ ਤੂੰ ਵੱਡਾ ਔਖਾ ਹੋਯਾ ਹੋਵੇਂਗਾ ਅਤੇ ਜੇ ਇਹ ਗੱਲ ਠੀਕ ਹੈ, ਤਾਂ ਤੂੰ ਮੈਨੂੰ ਕਹਿ ਦੇ, ਮੈਂ ਹੁਣੇ ਉਡ ਜਾਂਦੀ ਹਾਂ ॥

ਬਲਦ ਨੇ ਉੱਤਰ ਦਿੱਤਾ, ਮੇਰੇ ਵਾਸਤੇ ਚਿੰਤਾ ਨਾਂ ਕਰ ਕਿਉਂਕਿ ਜਦੋਂ ਤੀਕ ਤੂੰ ਬੋਲੀ ਨਹੀਂ ਸੀ ਤਦੋਂ ਤੀਕ ਮੈਨੂੰ ਖਬਰ ਬੀ ਨਹੀਂ ਸੀ ਜੋ ਤੂੰ ਕਿੱਥੇ ਬੈਠੀ ਹੈਂ ।

# (੭੨) ਰੋਟੀ॥ ੫ ॥

ਇੱਕ ਦਿਨ ਵੀਰੋ ਦੀ ਦਾਦੀ ਰੋਟੀਆਂ ਪਈ ਪਕਾਂਦੀ ਸੀ। ਜਦ ਥੋੜ੍ਹਾ ਕੁ ਆਟਾ ਰਹਿ ਗਿਆ ਤਾਂ ਉਸਨੇ ਵੀਰੋ ਨੂੰ ਆਖਿਆਃ—

ਦਾਦੀ—ਬੱਚੀ! ਮੈਂ ਥੱਕ ਗਈ ਹਾਂ, ਲੈ ਆਪਣੇ ਜੋਗੇ ਦੋ ਤ੍ਰੈ ਫੁਲਕੇ ਪਕਾ ਲੈ। ਤੂੰ ਰੋਜ ਆਖਦੀ ਹੁੰਦੀ ਹੈਂ ਮੈਨੂੰ ਰੋਟੀ ਦੀ ਜਾਚ ਦੱਸੋ। ਸੋ ਮੈਂ ਤੇਰੇ ਕੋਲ ਬੈਠਦੀ ਹਾਂ ਤੂੰ ਪਕਾ॥

ਵੀਰੋ—ਮੈਂ ਪਕਾਨੀ ਹਾਂ, ਤੁਸੀਂ ਉੱਠ ਬਵ੍ਹੋ॥

ਦਾਦੀ ਚੁੱਲ੍ਹੇ ਕੋਲੋ ਉੱਠਕੇ ਪਰ੍ਹਾਂ ਜਾ ਬੈਠੀ ਤੇ ਵੀਰੋ ਰੋਟੀ ਪਕਾਣ ਲੱਗੀ। ਬੁਣ ਕੇ ਰੋਟੀ ਚਕਲੇ ਤੇ ਧਰੀ ਤੇ ਲੱਗੀ ਵੇਲਣ। ਉਸ ਕੋਲੋਂ ਵੇਲਣੇ ਹੇਠ ਰੋਟੀ ਨਾ ਫਿਰੇ। ਸਗੋਂ ਆਟਾ ਵੇਲਣੇ ਤੇ ਚਕਲੇ ਨਾਲ ਪਿਆ ਚੰਮੜੇ। ਸੋ ਬਹੁਤਾ ਧੂੜਾ ਲਾਕੇ ਵੇਲਣ ਲੱਗੀ ਤਾਂ ਸਾਰੀ ਰੋਟੀ ਧੂੜੇ ਨਾਲ ਹੀ ਭਰ ਛੱਡੀ॥

ਦਾਦੀ—ਇਹ ਕੀ ਪਈ ਕਰਦੀ ਹੈਂ ? ਤੂੰ ਤਾਂ ਸਾਰਾ ਧੂੜਾ ਹੀ ਧੂੜਾ ਕਰ ਛੱਡਿਆ ਹੈ। ਮੈਂ ਤਾਂ ਤੈਨੂੰ ਨਿੱਤ ਆਖਦੀ ਹਾਂ ਕਿ ਜਦ ਵੱਡਿਆਂ ਨੂੰ ਕੋਈ ਕੰਮ ਕਰਦਿਆਂ ਵੇਖੀਏ ਤਾਂ ਧਿਆਨ ਰੱਖੀਏ ਕਿ ਉਹ ਕਿੱਕੁਰ ਕਰਦੇ ਹਨ। ਇਸ ਤਰ੍ਹਾਂ ਹਰ ਕੰਮ ਦੀ ਜਾਚ ਆ ਜਾਂਦੀ ਹੈ। ਭਲਾ ਮੈਂ ਬੀ ਕਦੀ ਐਂਨਾ ਧੂੜਾ ਪਾਂਦੀ ਹਾਂ ?

ਵੀਰੋ—ਹਲਾ, ਮੈਨੂੰ ਬੀ ਦੱਸੋ ਕਿੱਕੁਰ ਵੇਲੀਦਾ ਹੈ ॥

ਦਾਦੀ—ਚੁਨੇ ਹੋਏ ਪੇੜੇ ਦੇ ਦੋਹੀਂ ਵੱਲੀਂ ਪੋਲੇ ਥ ਨਾਲ ਧੂੜਾ ਲਾ ਲੈ ਅਰ ਜਰਾਕੁ ਧੂੜਾ ਚਕਲੇ ਤੇ ਬੀ ਫੇਰ ਲੇ, ਮੁੜ ਚਕਲੇਉੱਤੇ ਪੇੜਾ ਰੱਖਕੇ ਪੋਲੇ ਹੱਥ ਨਾਲ ਹੌਲੀ ਹੌਲੀ ਵੇਲਨਾ ਭਵਾਈ ਜਾ। ਰੋਟੀ ਆਪੇ ਗੋਲ ਤੇ ਇੱਕੋ ਜੇਹੀ ਬਣ ਜਾਵੇਗੀ ॥

ਵੀਰੋ ਨੇ ਐਤਕੀ ਇੱਸੇ ਤਰਾਂ ਕੀਤਾ। ਰੋਟੀ ਥੋੜੇ ਧੂੜੇ ਨਾਲ ਵੇਲੀ। ਸੋ ਰੋਟੀ ਅੱਗੇ ਨਾਲੋਂ ਚੰਗੀ ਤਾਂ ਬਣੀ ਪਰ ਵੇਲਣਾ ਚੰਗੀ ਤਰ੍ਹਾਂ ਨਾ ਭੁਵਾ ਸੱਕਣ ਦੇ ਕਾਰਣ ਕਿੱਧਰੋਂ ਮੋਟੀ ਕਿੱਧਰੋਂ ਪਤਲੀ ਹੋ ਗਈ। ਕਿਸੇ ਪਾਸੇ ਗੁੱਠ ਨਿਕਲੀ ਤੇ ਕਿਸੇ

ਪਾਸੇ ਵਿੱਚ ਵੜ ਗਈ । ਉੱਸੇ ਤਰ੍ਹਾਂ ਡਿੰਗ ਪੜਿੰਗ ਰੋਟੀ ਤਵੇ ਤੇ ਪਾ ਦਿੱਤੀ ਤੇ ਮਧਰੀ ਜੇਹੀ ਗੁੱਲ਼ੀ ਕੱਚੀ ਪੱਕੀ ਲਾਹ ਛੱਡੀ ॥

ਦਾਦੀ—ਇਹ ਕੇਹੀ ਰੋਟੀ ਹੈ ਇਹ ਤੇ ਆਟਾ ਥੱਪਕੇ ਸੁੱਟਣ ਵਾਲੀ ਗੱਲ ਹੈ । ਇਸ ਨਾਲੋਂ ਤੂੰ ਨਾਂ ਪਕਾ, ਮੈਂ ਪਕਾ ਲੈਂਦੀ ਹਾਂ ॥

ਵੀਰੋ—ਮਾਂ ਜੀ ਰਿੰਜ ਨਾ ਹੋਵੋ ॥

ਦਾਦੀ—ਰਿੰਜ ਕਿੱਕੁਰ ਨਾ ਹੋਵਾਂ ? ਜਦ ਤੈਨੂੰ ਆਖਦੀ ਹਾਂ ਕੰਮ ਵੱਲਧਿਆਨ ਕਰ ਤਦੇ ਹੀ ਤੂੰ ਆਖਦੀ ਹੈਂ, ਇਹ ਕੋਈ ਬੜਾ ਔਖਾ ਕੰਮ ਹੈ, ਇਹ ਤਾਂ ਐਵੇਂ ਹੀ ਆ ਜਾਂਦਾ ਹੈ ਕਰਨਦੀ ਕੀ ਲੋੜ ਹੈ? ਪਰ ਚੇਤੇ ਰੱਖੀਂ ਕੋਈ ਕੰਮ ਕਿਉਂ ਨਾ ਹੋਵੇ ਅਭਯਾਸ ਕੀਤਿਆਂ ਬਾਝੋਂ ਨਹੀਂ ਆਉਂਦਾ ॥

ਵੀਰੋ—ਹੁਣ ਦੱਸੋ ਕਿੱਕੁਰ ਵੇਲਾਂ ?

ਦਾਦੀ—ਦੋਹਾਂ ਹੱਥਾਂ ਨਾਲ ਵੇਲਣਾ ਇੱਕੋ ਜੇਹਾ ਤੇ ਪੋਲਾ ਫੇਰੀ ਆ ਕਿ ਰੋਟੀ ਬੀ ਨਾਲ ਭੌਂਦੀ ਰਲ਼ੀ ਆਵੇ ਇੱਸੇ ਤਰ੍ਹਾਂ ਰੋਟੀ ਠੀਕ ਆਵੇਗੀ ॥

ਵੀਰੋ ਨੇ ਇੱਸੇ ਤਰ੍ਹਾਂ ਕੀਤਾ ਅਰ ਕੁਛ ਦਿਨ ਵੇਲਦਿਆਂ ਵੇਲਣ ਦੀ ਜਾਚ ਆ ਗਈ ॥

# (੭੩) ਖੋੱਤਾ ॥

ਖੋੱਤੇ ਨੂੰ ਤੁਸਾਂ ਲੱਦਿਆ ਹੋਇਆ ਨਹੀਂ ਵੇਖਿਆ? ਆਪਣੇ ਵਿੱਤੋਂ ਬਾਹਰਾ ਭਾਰ ਚੁੱਕਦਾ ਹੈ। ਇੱਟਾਂ ਅਤੇ ਮਿੱਟੀ ਦੇ ਢੇਰੇ ਢੋਂਦਾ ਹੈ। ਮਜ਼ੂਰ ਇੱਸੇ ਤੇ ਲੱਦਕੇ ਪੈਲੀਆਂ ਵਿੱਚ ਲੈਜਾਂਦੇ ਹਨ। ਦਾਣਾ ਫੱਕਾ ਕਿਧਰੇ ਵੇਚਣ ਨੂੰ ਲੈ ਜਾਣਾ ਹੋਵੇ ਤਾਂ ਛੱਟਾਂ ਭਰਕੇ ਏਸੇ ਉੱਤੇ ਲੱਦਦੇ ਹਨ। ਖੋੱਤਾ ਟੁਰਦਾ ਤਾਂ ਰਤਾ ਹੌਲੀ ਹੈ ਪਰ ਪੈਰ ਟਿਕਾ ਕੇ ਧਰਦਾ ਹੈ। ਭਾਵੇਂ ਕਿਹਾ ਭੈੜਾ ਰਾਹ ਹੋਵੇ, ਟੋਏ ਹੋਣ, ਟਿੱਬੇ ਹੋਣ, ਲੱਦਿਆ ਲਦਾਇਆ ਲਗਾ ਜਾਂਦਾ ਹੈ। ਪਹਾੜੀ ਰਾਹਾਂ ਵਿੱਚ ਅਜਿਹੀਆਂ ਚੜ੍ਹਾਈਆਂ ਉਤਰਾਈਆਂ ਹੁੰਦੀਆਂ ਹਨ ਜੋ ਰਤੀ ਪੈਰ ਖਿਸਕਿਆ ਤਾਂ ਹਿਠਾਂ ਖੱਡ ਵਿਚ ਰੁੜ੍ਹਕੇ ਮੋਏ। ਉਨ੍ਹੀਂ ਰਾਹੀਂ ਭਾਰ ਪੁਚਾਨਾ ਏਸੇ ਦਾ ਕੰਮ ਹੈ॥

ਖੋੱਤਾ ਕੰਮ ਤਾਂ ਏਡੇ ਔਖੇ ਕੱਢਦਾ ਹੈ ਪਰ ਖਾਂਦਾ ਕੀ ਹੈ? ਇਸ ਵਿਚਾਰੇ ਨੂੰ ਫੱਕ, ਤੋਹ ਅਤੇ ਨਖਿੱਟ ਚਾਰਾ ਪਾਂਦੇ ਹਨ। ਤੂੜੀਆਂ ਤੋਂ ਓਖਰ ਖਾ ਕੇ ਬੀ ਗੁਜ਼ਾਰਾ ਕਰ ਲੈਂਦਾ ਹੈ। ਧੁੱਪ ਮਿੱਟੀ ਵਿੱਚ ਲੇਟਕੇ ਬੜਾ ਰਾਜ਼ੀ ਹੁੰਦਾ ਅਤੇ ਹੀਂਗਦਾ ਹੈ॥

ਖੋੱਤਾ ਬਹੁਤ ਸੋਹਣਾ ਪਸ਼ੂ ਨਹੀਂ। ਪਰ ਇਹਦੀ ਟਹਿਲ ਬੀ ਤਾਂ ਨਹੀਂ ਹੁੰਦੀ। ਖਾਣ ਨੂੰ ਮਿਲੇਸੁ ਅਤੇ

ਕੁਝ ਗੌਰ ਹੋਸੁ, ਤਾਂ ਫਬ ਜਾਏ। ਖੋੱਤੀ ਦਾ ੱਚਾ ਸੁਹਣਾ ਹੁੰਦਾ ਹੈ। ਟਪੋਸੀਆਂ ਮਾਰਦਾ ਹੈ, ਪਰ ਛੋਟਿਆਂ ਹੁੰਦਿਆਂ ਹੀ ਭਾਰ ਲੱਦਣ ਲੱਗ ਜਾਂਦੇ ਹਨ । ਭਾਰ ਨਾਲ ਜਦ ਟੁਰਿਆ ਨਹੀਂ ਸੁ ਜਾਂਦਾ ਤਾਂ ਉੱਤੋਂ ਬੇਤਰਸੀ ਨਾਲ ਕੁੱਟਦੇ ਹਨ। ਵਿਚਾਰੇ ਦੀ ਸੂਰਤ ਵਿਗੜ ਜਾਂਦੀ ਹੈ, ਲੱਤਾਂ ਮੁੜ ਜਾਂਦੀਆਂ ਸੁ,ਚੁੰਨ੍ਹੀਆਂ ਅੱਖਾਂ ਅਤੇ ਲੰਮੇ ਲੰਮੇ ਕੰਨ ਭੈੜੇ ਲੱਗਨ ਲਗ ਜਾਂਦੇ ਹਨ ॥

ਕੇਈ ਥਾਈਂ ਲੋਕ ਖੋੱਤਿਆਂ ਨੂੰ ਚੰਗੀ ਤਰ੍ਹਾਂ ਪਾਲਦੇ ਹਨ ਅਤੇ ਬੜਾ ਮੁੱਲ ਵੱਟਦੇ ਹਨ। ਖੋਤੇ ਦੀ ਸਵਾਰੀ ਬੀ ਕਰਦੇ ਹਨ। ਮਨੁੱਖ ਖੋਤੇ ਵਿੱਚ ਅਕਲ ਦਾ ਘਾਟਾ ਗਿਣਦੇ ਹਨ। ਕਿਸੇ ਨੂੰ ਮੂਰਖ ਆਖਣਾ ਹੋਵੇ ਤਾਂ ਉਸਨੂੰ ਖੋੱਤਾ ਸੱਦਦੇ ਹਨ। ਲਾਦੀ ਖੋੱਤੇ ਨੂੰ ਗੱਦੋਂ ਕਰਕੇ, ਆਖਦੇ ਹਨ।।

## (੭੪) ਖੋਤੇ ਦੀ ਕਹਾਣੀ ॥

ਇੱਕ ਗੁੱਜਰ ਇੱਕ ਸ਼ਹਿਰ ਿੱਚ ਦੁੱਧ ਵੇਚਦਾ ਹੁੰਦਾ ਸੀ। ਸ਼ਹਿਰੋਂ ਦੋ ਕੋਹ ਤੇ ਇੱਕ ਪਿੰਡ ਸੀ। ਗੁੱਜਰ ਓਸ ਪਿੰਡ ਜਾ ਰਿਹਾ ਕਿਉਂ ਜੋ ਪਿੰਡੀਂ ਥਾਈਂ ਘਾਹ ਪੱਠਾ ਸਸਤਾ ਹੁੰਦਾ ਹੇ। ਰੋਜਪਿੰਡੋਂ ਦੁੱਧ ਸਿਰਤੇ ਲਿਆਵੇ ਅਤੇ ਸ਼ਹਿਰ ਵੇਚ ਜਾਏ, ਪਰ ਦੁੱਧ ਚੁੱਕਿਆ ਨਾ ਜਾਸੁ, ਥੱਕ

ਪਵੇ। ਗੁੱਜਰ ਨੇ ਇੱਕ ਚੰਗਾ ਖੋਤਾ ਮੁੱਲ ਲਿਆ। ਸ਼ਹਿਰ ਵਿੱਚ ਦੁੱਧ ਦੀਆਂ ਬਾਂਧਾਂ ਬੱਧੀਆਂ ਹੋਈਆਂ ਸਾਸੁ। ਗਾਹਕਾਂ ਦੀਆਂ ਵੱਖਰੀਆਂ ਵੱਖਰੀਆਂ ਬੋਤਲਾਂ ਦੁੱਧ ਨਾਲ ਭਰਕੇ ਡੂੰਗੜ ਵਿੱਚ ਟਿਕਾ ਕੇ ਖੋਤੇ ਤੇ ਲੱਦ ਲਏ ਅਤੇ ਥਾਉਂ ਥਾਈਂ ਦੁੱਧ ਪੁਚਾ ਆਵੇ। ਗੁੱਜਰ ਨੂੰ ਖੋਤੇ ਕਰਕੇ ਬੜਾ ਸੁਖ ਹੋ ਗਿਆ। ਇਸ ਲਈ ਖੋਤੇ ਨੂੰ ਬੜੀ ਰੀਝ ਨਾਲ ਪਾਲਣ ਲੱਗਾ। ਉਸਨੂੰ ਚੰਗੀ ਥਾਂ ਬੰਨ੍ਹਦਾ, ਦਾਣਾ ਅਤੇ ਪੱਠਾ ਵੇਲੇ ਸਿਰ ਪਾਂਦਾ, ਪਾਣੀ ਵੇਲੇ ਸਿਰਵਿਖਾਂਦਾ ਅਤੇ ਦੋ ਚਾਰ ਵਾਰੀ ਆਕੇ ਹੱਥ ਫੇਰਦਾ। ਖੋਤਾ ਬੀ ਮਾਲਕ ਨਾਲ ਬੜਾ ਪਿਆਰ ਕਰਦਾ, ਉਹਨੂੰ ਦੂਰੋਂ ਹੀ ਵੇਖਕੇ ਖ਼ੁਸ਼ ਹੁੰਦਾ। ਇੱਕ ਦਿਨ ਗੁੱਜਰ ਤਕੜਾ ਨਾ ਰਿਹਾ ਮਸਾਂ ਕਿਵੇਂ ਦੁੱਧ ਲੱਦਕੇ ਸ਼ਹਿਰ ਗਿਆ ਦੂਜੇ ਦਿਨ ਉੱਕਾ ਮੰਜੀ ਤੇ ਪੈ ਗਿਆ, ਹੱਲਣ ਜੋਗਾ ਨਾ ਰਿਹਾ। ਵਿਚਾਰਿਓਸੁ ਏਧਰ ਦੁੱਧ ਐਵੇਂ ਜਾਏਗਾ, ਓਧਰ ਗਾਹਕ ਦੁੱਧ ਬਿਨਾ ਰਹਿਣਗੇ। ਗੁੱਜਰ ਦੀ ਵਹੁਟੀ ਬੀ ਗੁੱਜਰ ਨੂੰ ਛੱਡਕੇ ਨਾ ਜਾ ਸੱਕੇ, ਕਿਉਂ ਜੋ ਉਹ ਬੜਾ ਔਖਾ ਸੀ। ਵਿਚਾਰਾਂ ਕਰਕੇ ਜਦ ਕੁਝ ਨਾ ਬਨ ਆਈ ਤਾਂ ਸਲਾਹ ਕੀਤੀਓਨੇ, ਜੋ ਖੋਤੇ ਨੂੰ ਅਕੱਲਿਆਂ ਹੀ ਘੱਲ ਦੇਈਏ। ਗੁਜਰੀ ਨੇ ਦੁੱਧ ਚੋਇਆ ਅਤੇ ਬੋਤਲਾਂ ਭਰਕੇ ਖੋਤੇ ਤੇ ਲੱਦ ਦਿੱਤੀਆਂ ਅਤੇ ਥਾਪੀ ਦੇਕੇ ਜਿਸ ਰਾਹ ਰੋਜ ਜਾਂਦਾ ਸੀ ਓਸੇ ਰਾਹ ਪਾਇਓਸੁ॥

ਖੋੱਤਾ ਆਪਣੇ ਮੂੰਹ ਧਿਆਨ ਤੁਰਦਾ ਤੁਰਦਾ ਸ਼ਹਿਰ ਵਿੱਚ ਜਾ ਪੁੱਜਾ । ਇੱਕ ਇੱਕ ਗਾਹਕ ਦੇ ਬੂਹੇ ਅੱਗੇ ਵਾਰੀ ਵਾਰੀ ਖਲੋਂਦਾ ਗਿਆ। ਹੀਂਗਦਾ ਜਾਂ ਬੂਹਾ ਖੜਕਾਂਦਾ। ਗਾਹਕ ਬੀ ਸਮਝ ਗਏ ਜੋ ਕੱਲ ਗੁੱਜਰ ਮਾਂਦਾ ਸੀ,ਏਸ ਕਰਕੇ ਅੱਜ ਨਾਲ ਨਹੀਂ ਆਇਆ। ਹਰ ਇੱਕਨੇ ਆਪਣੀ ਆਪਣੀ ਬੋਤਲ ਕੱਢਕੇ ਦੁੱਧ ਪਲਟਲਿਆ ਅਤੇ ਖਾਲੀ ਬੋਤਲ ਡੂੰਗੜ ਵਿੱਚ ਧਰ ਦਿੱਤੀ । ਇਸ ਤਰ੍ਹਾਂ ਜਾਂ ਸਾਰੇ ਘਰ ਭੁਗਤ ਗਏ ਤਾਂ ਖੋੱਤਾ ਛੇਤੀ ਛੇਤੀ ਘਰ ਵੱਲ ਟੁਰਿਆ। ਦੂਰੋਂ ਹੀਂਗਣ ਲੱਗਾ ਅਤੇ ਆਪਣੇ ਬੂਹੇ ਤੇ ਜਾ ਖਲੋਤਾ। ਗੁੱਜਰੀ ਨੇ ਥਾਪੀ ਦਿੱਤੀ ਅਤੇ ਅੱਗੇ ਨਾਲੋਂ ਦੂਣਾ ਦਾਣਾ ਪਾਇਆ ॥

ਅਗਲੇ ਦਿਨ ਗੁੱਜਰ ਮੰਜੀ ਤੋਂ ਉੱਠਿਆ ਅਤੇ ਹੌਲੀ ਹੌਲੀ ਆਪ ਖੋਤੇ ਦੇ ਨਾਲ ਗਿਆ । ਜਦ ਪਤਾ ਲੱਗਾਸੁ ਜੋ ਸਭਨਾਂ ਗਾਹਕਾਂ ਨੂੰ ਦੁੱਧ ਪੁੱਜ ਗਿਆ ਹੈ ਤਾਂ ਬੜਾ ਰਾਜੀ ਹੋਇਆ ਤੇ ਆਖਣ ਲੱਗਾ "ਖੋਤੇ ਨੂੰ ਏਨੇ ਪਿਆਰ ਨਾਲ ਪਾਲਦਾ ਰਿਹਾ ਹਾਂ ਪਰ ਖੋਤਾ ਬੀ ਆਪਣਾ ਬਨਕੇ ਮੇਰੇ ਥਾਂ ਕੰਮ ਕਰ ਗਿਆ ਹੈ"॥

ਪਸ਼ੂਆਂ ਨਾਲ ਪਿਆਰ ਕਰੀਏ ਤਾਂ ਉਹ ਬੀ ਰੱਗੋਂ ਪਿਆਰ ਕਰਦੇ ਹਨ ॥

# ( ੭੫ ) ਦਿਨ ਰਾਤ ਦਾ ਵੱਡਾ ਛੋਟਾ ਹੋਣਾ

ਬੀਬੀਓ ! ਤੁਸੀਂ ਨਿੱਤ ਵੇਖਦੀਆਂ ਹੋ ਜੋ ਸੂਰਜ ਚੜ੍ਹਦੇ ਵੱਲੋਂ ਚੜ੍ਹਦਾ ਹੈ।ਪਹਿਲਾਂ ਹੌਲੀਹੌਲੀ ਉੱਪਰ ਨੂੰ ਆਉਂਦਾ ਦਿਸਦਾ ਹੈ। ਦੁਪਹਿਰ ਤੋਂ ਉਪਰੰਤ ਹਿਠਾਂਨੂੰ ਜਾਂਦਾ ਭਾਸਦਾ ਹੈ ਓੜਕ ਨੂੰ ਪੱਛਮ ਵੱਲ ਪਹੁੰਚ ਕੇ ਛਪ ਜਾਂਦਾ ਹੈ। ਸੂਰਜ ਚੜ੍ਹਣ ਤੋਂ ਲਹਿਣ ਤਾਈਂ ਦਿਨ ਹੁੰਦਾ ਹੈ। ਫੇਰ ਲਹਿਣ ਤੋਂ ਚੜ੍ਹਣ ਤੀਕਰ ਰਾਤ ਹੁੰਦੀ ਹੈ। ਦਿਨ ਦੇ ਚਾਨਣੇ ਵਿੱਚ ਅਸੀਂ ਸਾਰੇ ਕੰਮ ਕਾਜ ਵਿੱਚ ਰੁੱਝੇ ਰਹਿੰਦੇ ਹਾਂ। ਰਾਤ ਨੂੰ ਸੌਂ ਕੇ ਅਰਮਾਨ ਕਰਦੇ ਹਾਂ ਪਰ ਸਿਆਲੇ ਦੀ ਰੁੱਤੇ ਲੋਕ ਦੀਵਾ ਬਾਲਕੇ ਅੱਧੀ ਅੱਧੀ ਰਾਤ ਤੀਕਣ ਲਿਖਦੇ ਪੜ੍ਹਦੇ ਹਨ ਅਤੇ ਹੋਰ ਜੋ ਕੰਮ ਦੀਵੇ ਦੇ ਸਾਮ੍ਹਣੇ ਹੋ ਸਕਦੇ ਹਨ ਕਰਦੇ ਹਨ। ਸਿਆਲ ਦੀ ਰੁੱਤੇ ਲੋਕ ਉਸਾਰੀਆਂ ਕਿਉਂ ਨਹੀਂ ਲਾਉਂਦੇ ? ਦਿਹਾ-ੜੀਆਂ ਛੋਟੀਆਂ ਹੁੰਦੀਆਂ ਹਨ। ਦਿਹਾੜੀਆਂ ਵੱਡੀਆਂ ਕਦੋਂ ਹੁੰਦੀਆਂ ਹਨ। ਜੇਠ, ਹਾੜ ਵਿੱਚ ਜਦੋਂ ਦਿਨ ਮੁੱਕਣ ਵਿੱਚ ਨਹੀਂ ਆਉਂਦਾ ਆਤੇ ਡਾਢੀ ਗਰਮੀ ਪੈਂਦੀ ਹੈ। ਅੱਧ ਪੋਹ ਤੋਂ ਕੁਝ ਦਿਨ ਪਹਿਲਾਂ ਰਾਤ ਬਹੁਤ ਵੱਡੀ ਹੁੰਦੀ ਹੈ। ਇਦੂੰ ਪਿੱਛੋਂ ਤ੍ਰੈ ਮਹੀਨੇ ਤਾਂਈ ਦਿਨੋਂ ਦਿਨ ਰਾਤ ਘਟਦੀ ਹੈ ਅਤੇ ਦਿਨ ਵਧਦਾ ਹੈ।

ਅੱਧ ਚੇਤ੍ਰ ਤੋਂ ਕੁਝ ਦਿਨ ਪਹਿਲਾਂ ਰਾਤ ਦਿਨ ਬਰਾਬਰ ਹੋ ਜਾਂਦੇ ਹਨ। ਜਨਾਨੀਆਂ ਆਖਦੀਆਂ ਹੁੰਦੀਆਂ ਹਨ "ਆਈ ਮਾਈ ਸ਼ਿਵਰਾਤ, ਜੇਡਾ ਦਿਨ ਤੇ ਓੱਡੀ ਰਾਤ", ਅੱਗੋਂ ਬੀ ਦਿਨ ਵਧਦੇ ਅਤੇ ਰਾਤਾਂ ਘਟਦੀਆਂ ਜਾਂਦੀਆਂ ਹਨ। ਜਦ ਤ੍ਰੈ ਮਹੀਨੇ ਹੋਰ ਲੰਘ ਜਾਂਦੇ ਹਨ ਤਾਂ ਅੱਧ ਹਾੜ ਤੋਂ ਕੁਝ ਦਿਨ ਪਹਿਲਾਂ ਵੱਡੀ ਤੋਂ ਵੱਡੀ ਦਿਹਾੜੀ ਹੁੰਦੀ ਹੈ॥

ਇਸ ਤੋਂ ਪਿੱਛੋਂ ਦਿਨ ਘਟਣ ਤੇ ਰਾਤ ਵਧਣ ਲਗਦੀ ਹੈ। ਤ੍ਰੈ ਮਹੀਨੇ ਹੋਰ ਲੰਘ ਗਿਆਂ, ਅੱਧ ਅੱਸੂ ਥੀਂ ਕੁਝ ਦਿਨ ਪਹਿਲੇ ਦਿਨ ਅਤੇ ਰਾਤ ਫੇਰ ਇੱਕੋ ਜਿੱਡੇ ਹੋ ਜਾਂਦੇ ਹਨ। ਫੇਰ ਦਿਨਾਂ ਨੂੰ ਘਾਟਾ ਅਤੇ ਰਾਤਾਂ ਨੂੰ ਵਾਧਾ ਪੈਣ ਲੱਗਦਾ ਹੈ ਅਤੇ ਹੁੰਦੇ ਹੁੰਦੇ ਮੁੜ ਕੇ ਅੱਧ ਪੋਹ ਥੀਂ ਕੁਝ ਦਿਨ ਪਹਿਲੇ ਫੇਰ ਬਾਰ੍ਹੀਂ ਮਹੀਨੀਂ ਪਿੱਛੋਂ ਵੱਡੀ ਥੀਂ ਵੱਡੀ ਰਾਤ ਹੋ ਜਾਂਦੀ ਹੈ॥

ਸਭਨੀਂ ਰੁੱਤੀਂ ਭਾਵੇਂ ਦਿਨ ਕਿੱਡੇ ਵੱਡੇ ਛੋਟੇ ਤੇ ਭਾਵੇਂ ਰਾਤਾਂ ਕੇਡੀਆਂ ਵੱਡੀਆਂ ਛੋਟੀਆਂ ਹੋਣ, ਦਿਨ ਤੇ ਰਾਤ ਦੋਵੇਂ ਰਲਕੇ ਸਦਾ ੨੪ ਘੰਟਿਆਂ ਅਥਵਾ ੬੦ ਘੜੀਆਂ ਦੇ ਹੁੰਦੇ ਹਨ॥

ਰਾਤ ਦਿਨ ਕਿਉਂ ਘਟਦੇ ਤੇ ਵਧਦੇ ਹਨ?

ਏਸਦਾ ਕਾਰਣ ਤੁਸੀਂ ਵੱਡੀਆਂ ਹੋਕੇ ਸਮਝੋਗੀਆਂ, ਪਰ

ਹਾਲੀ ਐੱਨਾ ਤੁਸੀਂ ਵੇਖਦੀਆਂ ਹੋ ਜੋ ਚੇਤ੍ ਜਾਂ ਅੱਸੂ ਨੂੰ ਖੁੱਲ੍ਹੀ ਬਹਾਰੇ ਸੂਰਜ ਠੀਕ ਚੜ੍ਹਦੇ ਵੱਲੋਂ ਉਦੇ ਹੁੰਦਾ ਹੈ। ਪਰ ਹਾੜ ਵਿੱਚ ਉੱਤਰ ਵੱਲ ਦੀ ਹੋਕੇ ਚੜ੍ਹਦਾ ਹੈ ਅਤੇ ਲਹਿੰਦਾ ਬੀ ਏਸੇ ਤਰ੍ਹਾਂ ਕੁਝ ਉੱਤਰ ਵਾਲੇ ਪਾਸੇ ਜਾਕੇ ਹੈ। ਇਸ ਨੂੰ ਸੂਰਜ ਦਾ ਉੱਤਰਾਇਣ ਹੋਕੇ ਉਦੇ ਅਤੇ ਅਸਤ ਹੋਣਾ ਆਖਦੇ ਹਨ। ਸਿਆਲ ਵਿੱਚ ਇਸਤੋਂ ਉਲਟ ਸੂਰਜ ਦੱਖਣਾਇਣ ਹੋਕੇ ਚੜ੍ਹਦਾ ਅਤੇ ਡੁੱਬਦਾ ਹੈ। ਇਸ ਲਈ ਉਦੇ ਤੋਂ ਅਸਤ ਤੀਕ ਸੂਰਜ ਦਾ ਪੰਧ ਹਾੜ੍ਹ ਵਿੱਚ ਬਹੁਤਾ ਤੇ ਸਿਆਲ ਵਿੱਚ ਥੋੜਾ ਹੁੰਦਾ ਹੈ। ਇਸ ਕਾਰਣ ਹਾੜ੍ਹ ਵਿੱਚ ਦਿਨ ਵੱਡੇ ਅਤੇ ਸਿਆਲਵਿੱਚ ਛੋਟੇ ਹੁੰਦੇ ਹਨ ਅਤੇ ਚਵ੍ਹੀਆਂ ਘੰਟਿਆਂ ਵਿੱਚੋਂ ਬਾਕੀ ਦਾ ਸਮਾਂ ਰਾਤ ਰਹਿੰਦੀ ਹੈ

## ( ੭੬ ) ਭਲਿਆਈ ਦਾ ਫਲ ॥

ਜੇ ਅਸੀਂ ਕਿਸੇ ਨਾਲ ਭਲਿਆਈ ਕਰਾਂਗੇ ਤਾਂ ਉਹਦਾ ਫਲ ਬੀ ਸਾਨੂੰ ਚੰਗਾ ਮਿਲੇਗਾ ! ਅਸੀਂ ਤੁਹਾਨੂੰ ਇੱਕ ਕਹਾਣੀ ਸੁਨਾਂਦੇ ਹਾਂ ਜਿਸ ਤੋਂ ਸਾਡੀ ਗੱਲ ਦਾ ਸੱਚਾ ਹੋਣਾ ਮਲੂਮ ਹੋ ਜਾਏਗਾ ॥

ਇੱਕ ਨਦੀਦੇ ਕੰਢੇ ਉੱਤੇ ਇੱਕ ਰੁੱਖ ਸਾ। ਉੱਥੇਇੱਕ ਗੁਟਾਰ ਰਹਿੰਦੀਸੀ ਉੱਸੇ ਰੁੱਖਦੀ ਜੜ੍ਹ ਵਿੱਚ ਇੱਕ ਕੀੜੀ ਨੇ ਬੀ ਘਰ ਬਣਾਯਾਸਾ। ਇੱਕਦਿਨ ਕੀੜੀਨੂੰ ਤ੍ਰੇਹਲੱਗੀ।

ਨਦੀ ਤਾਂ ਕੋਲ ਹੈ ਹੀ ਸੀ ਓਥੇ ਪਾਣੀ ਪੀਣ ਚਲੀ ਗਈ। ਛਪ ੨ ਕੰਢੇ ਦੇ ਨੇੜੇ ਪੁੱਜੀ। ਤ੍ਰੇਹ ਨਾਲ ਵਿਚਾਰੀ ਬੜੀ ਆਤੁਰ ਹੋਈ ਹੋਈ ਸੀ। ਪਰ ਉਸਦਾ ਮੂੰਹ ਛੋਟਾ ਅਤੇ ਸੰਘ ਭੀੜਾ ਸਾ ਅਤੇ ਆਪ ਬੀ ਨਿੱਕੀ ਜੇਹੀ ਸੀ ਅਰ ਕਮਜ਼ੋਰ ਸੀ। ਕੰਢੇ ਉੱਤੋਂ ਨਦੀ ਵਿੱਚ ਜਿਸ ਵੇਲੇ ਨਿਉਂਕੇ ਪਾਨੀ ਪੀਣ ਲੱਗੀ ਤਾਂ ਅਚਾਨਚੱਕ ਨਦੀ ਦੀ ਇੱਕ ਲਹਿਰ ਉੱਠੀ ਅਤੇ ਪੀਂਦੀ ਪੀਂਦੀ ਨੂੰ ਰੁੜ੍ਹਾ ਕੇ ਲੈ ਗਈ॥

ਹੁਣ ਉਸ ਗੁਟਾਰ ਨੇ ਜਾਂ ਇਹ ਹਾਲ ਡਿੱਠਾ ਕਿ ਨਿੱਕੀ ਜੇਹੀ ਗੁਆਂਢਣ ਉੱਤੇ ਇਹ ਬਿਪਤਾ ਪਈ ਹੈ ਅਤੇ ਲੈਹਰਾਂ ਹੁਣੇ ਇਹਨੂੰ ਡੋਬ ਦੇਣਗੀਆਂ ਤਾਂ ਉਸ ਨੇ ਝੱਟ ਪੱਟ ਇੱਕ ਪੱਤ੍ਰ ਤੋੜ ਕੇ ਉਸਨੂੰ ਕੀੜੀ ਦੇ ਕੋਲ ਜਾਕੇ ਛੱਡ ਦਿੱਤਾ। ਉਸ ਪੱਤ੍ਰ ਉੱਤੇ ਉਹ ਕੀੜੀ ਐਉਂ ਨਿਡਰ ਹੋਕੇ ਬੈਠ ਗਈ ਜਿੱਕੁਰ ਕੋਈ ਆਦਮੀ ਬੇੜੀ ਵਿੱਚ ਚੜ੍ਹ ਜਾਂਦਾ ਹੈ ਅਤੇ ਹੌਲੀ ਹੌਲੀ ਉਸ ਪੱਤਰ ਉੱਪਰ ਤਰਦੀ ਤਰਦੀ ਆਪਣੇ ਘਰ ਆ ਪਹੁੰਚੀ॥

ਹੁਣ ਇੱਕ ਦਿਨ ਕੋਈ ਸ਼ਿਕਾਰੀ ਉੱਥੇ ਆ ਨਿਕਲਿਆ। ਉਸਨੇ ਬਿਰਛ ਉੱਤੇ ਗੁਟਾਰ ਬੈਠੀ ਡਿੱਠੀ। ਉਹਨੂੰ ਮਾਰਨ ਦੀ ਸਲਾਹ ਕੀਤੀ। ਉੱਸੇ ਵੇਲੇ ਬੰਦੂਕ ਦਾ ਘੋੜਾ ਚੜ੍ਹਾ ਗੋਲੀ ਚਲਾਉਣ ਨੂੰ ਤਿਆਰ ਹੀ ਸਾ ਕਿ ਕੀੜੀ ਦੀ ਨਜ਼ਰੇ ਪੈ ਗਿਆ। ਕੀੜੀ ਨੇ

ਸੋਚਿਆ ਕਿ ਮੇਰੇ ਨਾਲ ਹਿਤ ਕਰਨ ਵਾਲੀ ਹਮਸਾਈ ਦੀ ਜਿੰਦ ਨਿਕਲਣ ਲੱਗੀ ਹੈ, ਮੇਰਾ ਧਰਮ ਹੈ ਕਿ ਜਿੱਕੁਰ ਬਨੇ ਇਹਦੀ ਜਾਂਨ ਬਚਾਵਾਂ । ਇਹ ਵਿਚਾਰ ਉਹ ਉਸ ਸ਼ਿਕਾਰੀ ਨੂੰ ਆਕੇ ਲੜੀ, ਜਿਸ ਕਰਕੇ ਉਹਦਾ ਹੱਥ ਹਿੱਲ ਗਿਆ ਅਤੇ ਬੰਦੂਕ ਦਾ ਨਿਸ਼ਾਨਾ ਖੁੰਝ ਗਿਆ, ਐਉਂ ਉਹ ਭਲੀ ਗੁਟਾਰ ਮੌਤ ਦੇ ਮੂੰਹ ਥੋਂ ਛੁੱਟੀ ॥

ਦੋਹਰਾ ॥

ਕਰ ਭਲਿਆਈ ਤੂੰ ਸਦਾ ਸਭਨਾਂ ਲੋਕਾਂ ਨਾਲ।
ਫਲ ਤਿਸਦਾ ਪਰਮਾਤਮਾ ਦੇਸੀ ਹੋਇ ਦਯਾਲ ॥

# (੭੭) ਰੁੱਤਾਂ ਅਤੇ ਫ਼ਸਲ ॥ ੧ ॥

ਸਿਆਲ ਦੀ ਰੁੱਤੇ ਪੋਹ ਵਿੱਚ ਸਵੇਰੇ ਉੱਠਕੇ ਦੇਖੋ ਕਿਤਨਾ ਕੱਕਰ ਪਿਆ ਹੈ ਜਿਕੁਣ ਸਾਰੀ ਜਿਮੀਂ ਤੇ ਚਿੱਟੇ ਕੱਪੜੇ ਵਿੱਛੇ ਹੋਏ ਹਨ। ਕਿਹੀ ਠੰਢ ਹੈ। ਹੱਥਪੈਰ ਬਾਹਰ ਕੱਢੇ ਨਹੀਂ ਜਾਂਦੇ। ਰੁੱਖਾਂ ਨੂੰ ਵੇਖੋਕਿਹੇ ਨੰਗੇਧੜੰਗੇ ਹਨ ਜਾਣੀਦਾ ਕੋਈ ਸਾਧੂ ਬਿਭੂਤ ਮਲੀ ਖਲੋਤੇ ਹਨ। ਇਨ੍ਹੀਂ ਦਿਨੀਂ ਨਾਂ ਤੇ ਕੋਈ ਹਰਿਆਵਲ ਹੀ ਦਿਸਦੀ ਹੈ ਤੇ ਨਾਂ ਕੋਈ ਫੁੱਲ ਨਜਰੀ ਆਉਂਦਾ ਹੈ । ਇੱਸੇ ਲਈ ਬਾਗਾਂ ਬਗੀਚਿਆਂ ਦੀ ਸੈਲ ਬੀ ਚੰਗੀ ਨਹੀਂ ਲੱਗਦੀ।

ਬੀਬੀਓ ! ਕਾਹਲੀਆਂ ਨਾ ਪਓ, ਭੂਰ੍ਹ ਦੋ ਮਹੀਨੇ ਹੋਰ ਲੰਘ ਲੈਣ ਦਿਓ ਫੇਰ ਵੇਖੋਗੀਆਂ ਜੋ ਇਨ੍ਹਾਂ ਹੀ ਰੁੱਖਾਂ ਤੇ ਕਿਹਾ ਜੋਬਨ ਆ ਜਾਏਗਾ। ਸਾਰੇ ਹਰੇ ਭਰੇ ਹੋ ਜਾਣ ਗੇ ਅਤੇ ਇਨ੍ਹਾਂ ਦੀਆਂ ਸਾਵੀਆਂ ਸਾਵੀਆਂ ਕਰੂੰਬਲੀਆਂ ਅੱਖਾਂ ਨੂੰ ਕੇਹੀ ਠੰਢਕ ਦੇਣਗੀਆਂ ॥

**ਬਸੰਤ ਦੀ ਰੁੱਤ**–ਲਓ ਫੱਗਣ ਤੇ ਚੇਤ੍ਰ ਆ ਪਹੁੰਚਿਆ ਜੇ। ਬਾਹਰ ਵੇਖੋ ਸਰਿਹੋਂ ਦੀ ਪੈਲੀਵਿੱਚੋਂ ਬਸੰਤੀ ਫੁੱਲ ਇਉਂ ਖਿੜੇ ਹਨ ਜਿਕੂਣ ਸੁਇਨਾ ਵਿਛਿਆ ਹੋਇਆ ਹੈ। ਬਾਗਾਂ ਵਿੱਚ ਦੇ ਰੁੱਖਬੀ ਫੁੱਲਣ ਲੱਗ ਪਏ ਹਨ। ਖੱਟਿਆਂ,ਮਿੱਠਿਆਂ, ਨਿੰਬੂਆਂ ਦਿਆਂ ਰੁੱਖਾਂ ਕੋਲ ਜਾਈਏ ਤਾਂ ਹਟਣ ਨੂੰ ਜੀ ਨਹੀਂ ਕਰਦਾ। ਫੁੱਲਾਂ ਦੀ ਵਾਸਨਾਂ ਦਿਲ ਨੂੰ ਕਿਹੀ ਭਾਉਂਦੀ ਹੈ, ਗੁਲਾਬ ਵੱਲ ਵੇਖੋ,ਕਲੀਆਂ ਕਿਹੀਆਂ ਸੁੰਦਰ ਦਿੱਸਦੀਆਂ ਹਨ। ਵਿੱਚ ਵਿੱਚ ਕੋਈ ਕੋਈ ਖਿੜੀ ਹੋਈ ਕਲੀ ਕਿਹੀ ਸ਼ੋਭਾ ਦੇਂਦੀ ਹੈ ! ਇਹ ਜੰਗਲ ਦੀਆਂ ਬੂਟੀਆਂ ਕੀ ਹਨ, ਸੱਚ ਮੁੱਚ ਜੰਗਲ ਵਿੱਚ ਮੰਗਲ ਹੈ॥

ਜਿੱਧਰ ਤੱਕੀਏ ਇਹੋ ਭਾਸਦਾ ਹੈ ਜੋ ਚੌਹੀਂ ਪਾਸੀਂ ਬਾਗ ਲੱਗੇ ਹੋਏ ਹਨ। ਇਨ੍ਹੀਂ ਦਿਨੀਂ ਨਾ ਤੇ ਬਹੁਤੀ ਠੰਢ ਹੁੰਦੀ ਹੈ ਨਾ ਗਰਮੀ। ਬੜੇ ਅਨੰਦ ਦਾ ਸਮਾ ਹੁੰਦਾ ਹੈ, ਸਾਰੀ ਬਨਾਸਪਤੀ ਇਸ ਸਮੇਂ ਫਲਦੀ ਫੁਲਦੀ

ਹੈ। ਇਸ ਸਮੇਂ ਨੂੰ ਬਹਾਰ ਜਾਂ ਬਸੰਤ ਦੀ ਰੁੱਤ ਆਖਦੇ ਹਨ ॥

## (੭੮) ਰੁੱਤਾਂ ॥ ੨ ॥

ਜਦੋਂ ਰੁੱਤ ਗਰਮੀ ਦੀ ਆਈ।
ਧੁੱਪੋਂ ਘਾਬਰ ਜਾਏ ਲੁਕਾਈ ॥
ਲੋ ਵਗਦੀ ਤੇ ਮੁੜ੍ਹਕਾ ਆਵੇ।
ਠੰਡਾ ਪਾਣੀ ਮਨ ਨੂੰ ਭਾਵੇ ॥
ਵੱਗਣ ਵਰੋਲੇ ਝੱਖੜ ਝੁੱਲਣ।
ਘੱਟਾ ਉੱਡ ਹਨੇਰੀਆਂ ਘੁੱਲਣ ॥
ਅੱਗੇ ਬਰਖਾ ਦੀ ਰੁੱਤ ਆਏ।
ਰਾਤ ਦਿਨਾਂ ਬੱਦਲ ਹਨ ਛਾਏ ॥
ਬੱਦਲ ਆਵਣ ਕੜਕ ਡਰਾਵਣ।
ਨਾਲੇ ਲਿਸ਼ਕਨ ਮੀਂਹ ਬਰਸਾਵਣ ॥
ਕੁੜੀਆਂ ਮਿਲਕੇ ਪੀਂਘਾਂ ਪਾਵਣ ॥
ਹੱਸਣ ਖੇਡਣ ਨਾਲੇ ਗਾਵਣ ॥
ਘਟਾਂ ਭਾਰੀਆਂ ਚੜ੍ਹਕੇ ਆਵਨ।
ਛਮ ਛਮ ਵੱਸੇ ਲੱਗੇ ਸਾਵਣ ॥
ਜੇਕਰ ਵਾਉ ਬੰਦ ਹੋ ਜਾਵੇ।
ਤਾਂ ਜੀ ਸਭਨਾਂ ਦਾ ਘਬਰਾਵੇ ॥
ਗਰਮੀ ਗਈ ਤੇ ਪਾਲਾ ਆਇਆ ॥

ਠੰਡ ਗ਼ਰੀਬਾਂ ਮਾਰ ਮੁਕਾਇਆ ॥
ਸੌਖੇ ਸਰਦੀ ਵਿੱਚ ਅਮੀਰ ।
ਭੁੱਖੇ ਹੁੰਦੇ ਬਹੁ ਦਿਲਗੀਰ ॥
ਠੰਡੀ ਵਾਉ ਸਿਆਲੇ ਵੱਗੇ ।
ਨ੍ਹਾਵਣ ਧੋਵਣ ਔਖਾ ਲੱਗੇ ॥
ਧਰਤੀ ਭੌਂਦੀ ਹੈ ਜੋ ਸਾਰੀ ॥
ਰੁੱਤਾਂ ਆਵਣ ਵਾਰੋ ਵਾਰੀ ॥

## (੭੯) ਮੁੰਡਿਆਂ ਅਤੇ ਡੱਡੂਆਂ ਦੀ ਕਹਾਣੀ ॥

ਇੱਕ ਮੁੰਡਿਆਂ ਦਾ ਟੋਲਾ ਕਿਸੇ ਢਾਬ ਦੇ ਕੰਢੇ ਉੱਤੇ ਪਿਆ ਖੇਡਦਾ ਸੀ। ਪਾਨੀ ਵਿੱਚ ਬਹੁਤ ਸਾਰੇ ਡੱਡੂ ਵੇਖਕੇ ਉਨ੍ਹਾਂ ਨੂੰ ਇੱਟਾਂ ਮਾਰਨ ਲੱਗ ਪਏ ॥

ਨਿਸ਼ਾਨੇ ਫੁੰਡਕੇ ਜਦ ਉਨ੍ਹਾਂ ਕਈਆਂ ਡੱਡੂਆਂ ਨੂੰ ਮਾਰ ਸੁੱਟਿਆ ਤਾਂ ਇੱਕ ਡੱਡੂ ਜੋ ਆਪਣੇ ਭਿਰਾਵਾਂਵਿੱਚੋਂ ਵੱਡਾ ਸੂਰਮਾ ਸਾ, ਸੋ ਪਾਣੀ ਵਿੱਚੋਂ ਸਿਰ ਬਾਹਰ ਕੱਢਕੇ ਆਖਣ ਲੱਗਾ। ਓਇ ਮੁੰਡਿਓ ! ਏਹੋ ਜੇਹੀ ਭੈੜੀ ਖੇਡ ਨਾ ਖੇਡੋ, ਵਿਚਾਰੋ ਤਾਂ ਸਹੀ ਜੋ ਤੁਹਾਡੇ ਭਾਣੇ ਤਾਂ ਇਹ ਖੇਡ ਹੈ ਪਰ ਸਾਡੀ ਤਾਂ ਮੌਤ ਹੈ ॥

# ( ੯੦ ) ਸਰਕਾਰੀ ਰਾਜ ॥

ਵੇਖੋ! ਤੁਹਾਡੀ ਪਾਠਸ਼ਾਲਾ ਵਿੱਚ ਬਹੁਤ ਸਾਰੀਆਂ ਬੀਬੀਆਂ ਪੜ੍ਹਦੀਆਂ ਹਨ। ਕੋਈ ਵੱਡੀ ਹੈ, ਕੋਈ ਛੋਟੀ। ਕੋਈ ਡਾਢੀ ਹੈ, ਕੋਈ ਲਿੱਸੀ, ਪਰ ਸਾਰੀਆਂ ਆਪਣੀ ਪੜ੍ਹਾਣ ਵਾਲੀ ਦਾ ਹੁਕਮ ਮੰਨਦੀਆਂ ਹਨ। ਕੋਈ ਕਿਸੇ ਨਾਲ ਲੜਦੀ ਭਿੜਦੀ ਨਹੀਂ। ਸਾਰੀਆਂ ਆਪਣੀਆਂ ਉਸਤਾਦਨੀ ਪਾਸੋਂ ਡਰਦੀਆਂ ਹਨ। ਉਸਤਾਦਨੀ ਨਾ ਹੋਵੇ ਤਾਂ ਡਾਢੀਆਂ ਲਿੱਸੀਆਂ ਨੂੰ ਖਲੋਣ ਨਾ ਦੇਣ ॥

ਇੱਸੇ ਤਰ੍ਹਾਂ ਦੁਨੀਆਂ ਵਿੱਚ ਕਈਆਂ ਭਾਂਤਾਂ ਦੇ ਆਦਮੀ ਹਨ। ਕੋਈ ਡਾਢਾ ਹੈ, ਕੋਈ ਲਿੱਸਾ, ਕੋਈ ਪਦਾ-ਰਥ ਵਾਲਾ ਹੈ, ਕੋਈ ਕੰਗਾਲ, ਇਨ੍ਹਾਂ ਨੂੰ ਬੀ ਕੋਈ ਡਰ ਨਾ ਹੋਵੇ ਤਾਂ ਇਨ੍ਹਾਂ ਦਾ ਨਿਰਬਾਹ ਕੀਕੁਰ ਹੋਵੇ? ਬਲ ਵਾਲੇ ਸੋਟੇ ਦੇ ਜੋਰ ਲਿੱਸਿਆਂ ਕੋਲੋਂ ਪਦਾਰਥ ਖੋਹ ਲੈਣ ਤੇ ਲਿੱਸੇ ਕਦੀ ਸੁਖਦੀ ਨੀਂਦਰੇ ਨ ਸੌਣ। ਇਨ੍ਹਾਂ ਹੀ ਗੱਲਾਂ ਦੇ ਬੰਦੋਬਸਤ ਲਈ ਰਾਜੇ ਤੇ ਬਾਦਸ਼ਾਹ ਬਨੇ ਹਨ। ਇਨ੍ਹਾਂ ਦਾ ਕੰਮ ਇਹ ਹੁੰਦਾ ਹੈ ਜੋ ਆਪਣੀ ਪਰਜਾ ਦੀ ਖਬਰ-ਦਾਰੀ ਰੱਖਣ। ਉਨ੍ਹਾਂ ਦੀ ਜਾਨ ਅਤੇ ਮਾਲ ਦੀ ਰਖਵਾਲੀ ਕਰਨ। ਚੋਰਾਂ ਉਚੱਕਿਆਂ ਨੂੰ ਆਪਣੇ ਰਾਜ ਵਿੱਚ ਨ ਫਟਕਣ ਦੇਣ ॥

ਸਾਡੇ ਬਾਦਸ਼ਾਹ ਸ੍ਰੀਮਾਨ ਜਾਰਜ ਪੰਚਮ ਆਪਣੀ ਵਲਾਇਤ ਦੀ ਰਾਜਧਾਨੀ ਲੰਡਨ ਨਾਮੇ ਨਗਰ ਵਿੱਚ ਰਹਿੰਦੇ ਹਨ। ਉਹ ਕੇਈਆਂ ਮੁਲਖਾਂ ਦੇ ਬਾਦਸ਼ਾਹ ਅਰ ਰਾਜਾ ਹਨ। ਏਸੇ ਲਈ ਉਨ੍ਹਾਂ ਨੂੰ ਸ਼ਹਿਨਸ਼ਾਹ ਅਰਥਾਤ ਮਹਾਰਾਜਾ ਆਖਦੇ ਹਨ। ਉਨ੍ਹਾਂ ਵੱਲੋਂ ਹਿੰਦੁਸਤਾਨਦੇ ਬੰਦੋਬਸਤ ਲਈ ਉਨ੍ਹਾਂ ਦੇਨਾਇਬ ਵਾਈਸਰਾਇ ਸਾਹਿਬ ਬਹਾਦੁਰ ਦਿੱਲੀ ਰਹਿੰਦੇ ਹਨ, ਇਨ੍ਹਾਂ ਨੂੰ ਵੱਡਾ ਲਾਟ ਆਖਦੇ ਹਨ। ਇਨ੍ਹਾਂ ਤੋਂ ਹਿਠਾਂ ਹਰ ਇਕ ਸੂਬੇ ਵਿੱਚ ਇੱਕ ਛੋਟਾ ਲਾਟਹੈ। ਸਾਡੇ ਪੰਜਾਬ ਦੇ ਸੂਬੇ ਦੇ ਲਾਟ ਸਾਹਿਬ ਲਹੌਰ ਰਹਿੰਦੇ ਹਨ ਜਿਨ੍ਹਾਂ ਦੇ ਹੇਠ ਪੰਜ ਕਮਿਸ਼ਨਰ ਸਾਹਿਬ ਹਨ। ਇਹ ਅੰਬਾਲੇ, ਜਲੰਧਰ, ਲਹੌਰ, ਰਾਵਲਪਿੰਡੀ ਤੇ ਮੁਲਤਾਨ ਰਹਿੰਦੇ ਹਨ। ਹਰ ਇੱਕ ਕਮਿਸ਼ਨਰ ਨੂੰ ਪੰਜ ਪੰਜ, ਛੇ ਛੇ ਜਿਲ਼ੇ ਸੌਂਪੇ ਹੋਏ ਹਨ ਜਿਨ੍ਹਾਂ ਵਿੱਚ ਡਿਪਟੀ ਕਮਿਸ਼ਨਰ ਸਰਕਾਰੀ ਹੁਕਮ ਚਲਾਂਦੇ ਹਨ। ਪੰਜਾਬ ਵਿੱਚ ਸਾਰੇ ਜਿਲੇ ੨੯ ਹਨ॥

ਹਰ ਇੱਕ ਡਿਪਟੀ ਕਮਿਸ਼ਨਰ ਦੇ ਅੱਗੇ ਕਈ ਕਈ ਤਸੀਲਦਾਰ ਹਨ ਜੇਹੜੇ ਆਪਣੀ ਆਪਣੀ ਤਸੀਲ ਦਾ ਬੰਦੋਬਸਤ ਕਰਦੇ ਹਨ। ਹਰ ਇੱਕ ਪਿੰਡ ਵਿੱਚ ਇੱਕ ਜਾਂ ਇੱਕ ਥੋਂ ਵੱਧ ਨੰਬਰਦਾਰ ਹੁੰਦੇ ਹਨ। ਉਹ ਸਰਕਾਰੀ ਮਾਮਲਾ ਉਗਰਾਹਣ ਅਤੇ ਹੋਰਨਾਂ ਕੰਮਾਂ ਵਿੱਚ ਵੱਡੇ ਅਫਸਰਾਂ ਨੂੰ ਮਦਦ ਦੇਂਦੇ ਹਨ॥

ਇਨ੍ਹਾਂ ਤੋਂ ਛੁੱਟ ਬਾਹਰ ਦਿਆਂ ਵੈਰੀਆਂ ਤੋਂ ਦੇਸ਼ ਨੂੰ ਬਚਾਣ ਲਈ ਬਹੁਤ ਸਾਰੀਆਂ ਫੌਜਾਂ ਹਨ। ਚੋਰਾਂ ਉਚੱਕਿਆਂ ਦੇ ਪਕੜਨ ਲਈ ਪੁਲਸ ਹੈ। ਇੱਸੇ ਤਰ੍ਹਾਂ ਹੋਰ ਕਈ ਮਹਿਕਮੇ ਹਨ ਜਿਨ੍ਹਾਂ ਵਿੱਚ ਵੱਖੋ ਵੱਖਰਾ ਕੰਮ ਹੁੰਦਾ ਹੈ। ਸਰਕਾਰ ਨੇ ਅਜੇਹਾ ਬਾਨ੍ਹਣੂੰ ਬੰਨ੍ਹਿਆ ਹੈ ਜੋ ਕੋਈ ਕਿਸੇ ਤੇ ਵਧੀਕੀ ਨਹੀਂ ਕਰ ਸਕਦਾ। ਸੱਭੋ ਅਮਨ ਚੈਨ ਨਾਲ ਰਹਿੰਦੇ ਹਨ। ਲੋਕ ਆਖਦੇ ਹਨ ਜੋ ਇਸ ਰਾਜ ਵਿੱਚ ਸ਼ੇਰ ਬੱਕਰੀ ਇੱਕ ਥਾਉਂ ਖਾਣੀ ਪੀਂਦੇ ਹਨ ॥

## ( ੯੧ ) ਰਾਜ ਭਗਤੀ ਦਾ ਗੀਤ ॥

ਜੁਗ ਜੁਗ ਜੀਓ ਜੀ।

ਜੀਓ ਹੇ ਮਹਾਰਾਜ ॥ ( ਰਹਾਉ )

ਮਿਲ ਕੇ ਪ੍ਰਜਾ ਅਨੰਦ ਮਨਾਏ।

ਐਸਾ ਸੁਭ ਦਿਨ ਆਜ ॥ ੧ ॥

ਸੁਖੀ ਵੱਸੇ ਇਹ ਸਾਡੀ ਧਰਤੀ।

ਅਟਲ ਰਹੇ ਇਹ ਰਾਜ ॥ ੨ ॥

ਧੰਨ ਧੰਨ ਅੰਗ੍ਰੇਜ਼ ਪਾਤਸ਼ਾਹ।

ਜਿਨ ਸੁਖ ਸਾਧਨ ਸਾਜ ॥ ੩ ॥

ਵਿੱਦਜਾ ਦਾ ਪ੍ਰਚਾਰ ਹੈ ਕੀਤਾ।

ਅੰਧਕਾਰ ਗਿਆ ਭਾਜ ॥ ੪ ॥

ਬਣੀਆਂ ਸੜਕਾਂ ਲੱਗੀਆਂ ਤਾਰਾਂ।
ਚੱਲੇ ਵੇਲ ਜਹਾਜ ॥ ੫ ॥
ਜੰਗਲ ਵਿੱਚ ਕਰ ਮੰਗਲ ਨਹਿਰਾਂ।
ਉਪਜਾਇਆ ਹੈ ਅਨਾਜ ॥ ੬ ॥
ਹਸਤਪਤਾਲ ਚੁਫੇਰੇ ਖੁੱਲ੍ਹੇ।
ਰੋਗ ਦਾ ਹੋਏ ਅਲਾਜ ॥ ੭ ॥
ਠੱਗੀ, ਸਤੀ, ਧੀਆਂ ਦੀ ਵੱਤਜਾ।
ਹਟ ਗਏ ਬੁਰੇ ਰਿਵਾਜ ॥ ੮ ॥
ਦੂਤੀ ਦੁਸ਼ਮਨ ਟਲ ਗਏ ਸਾਰੇ।
ਰਾਸ ਆਏ ਸਭ ਕਾਜ ॥ ੯ ॥
ਝੰਡਾ ਗੱਡ ਨਿਆਉਂ ਧਰਮ ਦਾ।
ਰੱਖੀ ਸਭ ਦੀ ਲਾਜ ॥ ੧੦ ॥
ਹੱਥ ਜੋੜ ਪਰਮੇਸ਼੍ਵਰ ਅੱਗੇ।
ਕਰੋ ਬੇਨਤੀ ਆਜ ॥ ੧੧ ॥
ਫਲੇ ਫੁਲੇ ਵਿਕਟੋਰੀਆ ਦੀ ਕੁਲ।
ਸਿਰ ਪੁਰ ਸੋਹੇ ਤਾਜ ॥ ੧੨ )

## (੮੨) ਕਾਉਂ ਅਤੇ ਘੜੇ ਦੀ ਕਹਾਣੀ॥

ਇਕ ਤੇਹ ਦੇ ਮਾਰੇ ਹੋਏ ਕਾਂ ਨੇ ਜੋ ਥੋੜੀ ਜਿਹੀ ਦੂਰ ਇੱਕ ਘੜਾ ਪਿਆ ਡਿੱਠਾ, ਤਾਂ ਵੱਡੀ ਖੁਸ਼ੀ ਨਾਲ

ਉਹਦੀ ਵੱਲ ਉੱਡ ਕੇ ਗਿਆ। ਜਦ ਉਹਦੇ ਕੋਲ ਆਇਆ, ਤਾਂ ਡਿੱਠਾ, ਜੋ ਪਾਣੀ ਐਡਾ ਨੀਵਾਂ ਹੈ ਕਿ ਉਹ ਸਾਰਾ ਜ਼ੋਰ ਲਾਕੇ ਬੀ ਨਿਵੇਂ ਤਦ ਬੀ ਉਸਦੇ ਨੇੜੇ ਨਹੀਂ ਪੁੱਜ ਸਕਦਾ। ਇਹ ਵੇਖ ਕੇ ਘੜੇ ਨੂੰ ਭੰਨਣ ਲੱਗਾ, ਫੇਰ ਮੂਧਾ ਕਰਨ ਲੱਗਾ, ਪਰ ਇਸ ਕੰਮ ਕਰਨ ਦਾ ਭੀ ਉਹਦੇ ਵਿੱਚ ਜ਼ੋਰ ਨਹੀਂ ਸਾ, ਓੜਕ ਨੂੰ ਕਈ ਨਿੱਕੇ ਨਿੱਕੇ ਰੋੜੇ ਪਏ ਹੋਏ ਚੁੱਕ ੨ ਕੇ ਘੜੇ ਵਿੱਚ ਪਾਈ ਗਿਆ, ਅੰਤ ਨੂੰ ਜਦ ਪਾਣੀ ਕੰਢਿਆਂ ਉੱਤੇ ਆ ਗਿਆ, ਤਾਂ ਉਸ ਨੇ ਪੀਤਾ ਅਰ ਆਪਣੀ ਤੇਹ ਮੱਠੀ ਕਰ ਲਈ॥

## (੮੩) ਰਜਵਾੜੇ॥

ਵੱਡੇ ਛੋਟੇ ਲਾਟ, ਕਮਿਸ਼ਨਰ, ਡਿਪਟੀ ਕਮਿਸ਼ਨਰ, ਤਸੀਲ਼ਦਾਰ ਆਦਿਕ ਸਭ ਸਰਕਾਰੀ ਹੁੱਦੇਦਾਰ ਹਨ, ਸਰਕਾਰੋਂ ਤਲਬਾਂ ਪਾਂਦੇ ਹਨ। ਇਕ ਥਾਓਂ ਦੂਜੇ ਥਾਂ ਬਦਲ ਜਾਂਦੇ ਹਨ। ਪਰ ਪੰਜਾਬ ਵਿੱਚ ਇਨ੍ਹਾਂ ਤੋਂ ਛੁਟ ਕਈ ਹਾਕਮ ਅਜਿਹੇ ਭੀ ਹਨ ਜੋ ਆਪ ਰਾਜ ਕਰਦੇ ਹਨ ਤੇ ਆਪਣੇ ਦੇਸ ਦੇ ਆਪ ਮਾਲਕ ਹਨ। ਉਨ੍ਹਾਂ ਅੱਗੇ ਬੀ ਏਸੇ ਤਰ੍ਹਾਂ ਫੇਰ ਨੌਕਰ ਹਨ। ਉਹ ਆਪਣੇ ਦੇਸ ਦੀ ਆਮਦਨੀ ਆਪਣੇ ਖਜ਼ਾਨੇ ਪਾਂਦੇ ਹਨ। ਇਹ ਰਾਜੇ ਤੇ ਨਵਾਬ ਹਨ॥

ਪਰ ਇਨ੍ਹਾਂ ਦਾ ਰਾਜ ਅੰਗ੍ਰੇਜ਼ਾਂ ਵਾਂਙਣ ਬ_ਤ ਵੱਡਾ ਨਹੀਂ। ਥੋੜ੍ਹੇ ਥੋੜ੍ਹੇ ਦੇਸ ਵਿੱਚ ਰਾਜ ਕਰਦੇ ਹਨ। ਇਹ ਸਬ ਸਰਕਾਰ ਅੰਗ੍ਰੇਜ਼ੀ ਦੇ ਅਧੀਨ ਹਨ। ਲੋੜ ਵੇਲੇ ਫ਼ੌਜਾਂ ਤੇ ਰੁਪੈ ਨਾਲ ਸਰਕਾਰ ਦੀ ਮੱਦਦ ਕਰਦੇ ਹਨ। ਸਰਕਾਰ ਬੀ ਉਨ੍ਹਾਂ ਦੀ ਰੱਖਿਆ ਕਰਦੀ ਹੈ ॥

ਪੰਜਾਬ ਵਿੱਚ ਰਜਵਾੜੇ ਬਹੁਤ ਹਨ। ਇਨ੍ਹਾਂ ਵਿੱਚੋਂ ਸਭ ਤੋਂ ਵੱਡਾ ਕਸ਼ਮੀਰ ਦਾ ਰਾਜ ਹੈ। ਇਹ ਪਹਾੜੀ ਇਲਾਕਾ ਹੈ। ਪਹਾੜ ਵਿੱਚ ਤਰ੍ਹਾਂ ਤਰ੍ਹਾਂ ਦੇ ਮੇਵੇ ਤੇ ਫਲ ਫੁੱਲ ਹੁੰਦੇ ਹਨ। ਸੇਉ, ਨਾਸਪਾਤੀ, ਬਿਹੀ, ਬਦਾਮ ਆਦਿਕ ਫਲ ਕਸ਼ਮੀਰ ਦੇ ਪਹਾੜਾਂ ਵਿੱਚ ਬਹੁਤ ਹੁੰਦੇ ਹਨ। ਖੇਤਾਂ ਵਿੱਚ ਚੌਲ ਤੇ ਮਕਈ ਆਦਿਕ ਅਨਾਜ ਬਹੁਤ ਹੁੰਦੇ ਹਨ। ਕੇਸਰ ਤੇ ਜੀਰਾ ਬੀ ਬਹੁਤ ਏਧਰੋਂ ਹੀ ਆਉਂਦਾ ਹੈ। ਕਸ਼ਮੀਰੀ ਲੋਈਆਂ ਚਾਦਰਾਂ ਤੇ ਪੱਟੂ ਮਸ਼ਹੂਰ ਹਨ ॥

ਏਥੇ ਹਿੰਦੂ ਮਹਾਰਾਜੇ ਦਾ ਰਾਜ ਹੈ। ਇਸ ਰਾਜ ਦੇ ਅੰਦਰ ਉੱਚਿਆਂ ਪਹਾੜਾਂ ਤੇ ਸਦਾ ਬਰਫ਼ ਪਈ ਰਹਿੰਦੀ ਹੈ ਜਿਸ ਕਰਕੇ ਕਸ਼ਮੀਰ ਵਿੱਚ ਗਰਮੀ ਥੋੜੀ ਹੁੰਦੀ ਹੈ ਅਤੇ ਬਹੁਤ ਸਾਹਿਬ ਲੋਕ ਅਤੇ ਦੇਸੀ ਧਨੀ ਆਦਮੀ ਗਰਮੀ ਦੀ ਰੁੱਤੇ ਕਸ਼ਮੀਰ ਵਿੱਚ ਜਾ ਰਹਿੰਦੇ ਹਨ। ਪਰ ਸਿਆਲ ਦੀ ਰੁੱਤੇ ਪਾਲਾ ਬੀ ਅਜਿਹਾ ਪੈਂਦਾ ਹੈ ਜੋ ਉੱਥੇ ਰਹਿਣਾ ਬੀ ਔਖਾ ਹੋ ਜਾਂਦਾ ਹੈ। ਇਨ੍ਹੀਂ

ਦਿਨੀਂ ਮਹਾਰਾਜਾ ਸਾਹਿਬ ਆਪਣੀ ਰਾਜਧਾਨੀ ਸਿਰੀ ਨਗਰ ਨੂੰ ਛੱਡ ਕੇ ਜੰਮੂੰ ਆ ਵਸਦੇ ਹਨ ਤੇ ਹੋਰ ਲੋਕ ਕਾਂਗੜੀਆਂ ਸੇਕ ਸੇਕ ਕੇ ਝੱਟ ਲੰਘਾਂਦੇ ਹਨ॥

ਪੰਜਾਬ ਵਿੱਚ ਸਿੱਖ ਰਾਜੇ ਬੀ ਕਿੰਨੇ ਹਨ। ਪਟਿ-ਆਲਾ, ਜੀਂਦ ਅਤੇ ਨਾਭੇ ਦੇ ਰਾਜੇ ਇੱਕ ਆਦਮੀ ਦੀ ਬੰਸ ਵਿੱਚੋਂ ਹਨ ਜਿਸ ਦਾ ਨਾਉਂ ਫੂਲ ਸੀ। ਇਸ ਲਈ ਇਨ੍ਹਾਂ ਨੂੰ ਫੂਲਕੀਆਂ ਰਿਆਸਤਾਂ ਆਖਦੇ ਹਨ। ਸਿੱਖਾਂ ਦੀਆਂ ਹੋਰ ਦੋ ਵੱਡੀਆਂ ਰਿਆਸਤਾਂ ਹਨ। ਕਪੂਰ ਥਲਾ ਅਤੇ ਫਰੀਦਕੋਟ। ਇਹ ਸਾਰੀਆਂ ਰਿਆਸਤਾਂ ਕਪੂਰਥਲੇ ਨੂੰ ਛੱਡ ਕੇ ਸਤਲੁਜੋਂ ਪਾਰ ਹਨ। ਕਪੂਰਥਲਾ ਬਿਆਸ ਅਤੇ ਸਤਲੁਜ ਦੇ ਦੁਆਬੇ ਵਿੱਚ ਹੈ॥

ਪੰਜਾਬ ਦੇ ਦੱਖਣ ਵੱਲ ਮੁਸਲਮਾਨਾਂ ਦੀ ਬੀ ਇੱਕ ਵੱਡੀ ਰਿਆਸਤ ਹੈ। ਇਸਦਾ ਨਾਉਂ ਬਹਾਵਲਪੁਰ ਹੈ, ਇੱਥੇ ਨਵਾਬ ਦਾ ਰਾਜ ਹੈ। ਇਹ ਰੇਤਲਾ ਮੁਲਖ ਹੈ। ਪਾਣੀ ਬਹੁਤ ਥੋੜ੍ਹਾ ਹੈ। ਪਿੰਡ ਦੂਰ ਦੂਰ ਵਸਦੇ ਹਨ, ਨਵਾਬ ਸਾਹਿਬ ਸ਼ਹਿਰ ਬਹਾਵਲਪੁਰ ਵਿੱਚ ਰਹਿੰਦੇ ਹਨ, ਜਿੱਥੇ ਉਨ੍ਹਾਂ ਦੇ ਮਹਿਲ ਵਡੇ ਸੁੰਦਰ ਬਨੇ ਹੋਏ ਹਨ। ਸਤਲੁਜ ਦਰਯਾ ਇਸ ਰਾਜ ਦੇ ਉੱਤਰ ਵੱਲ ਵਗਦਾ ਹੈ ਤੇ ਪੰਜਾਬ ਨਾਲੋਂ ਇਹਦਾ ਬੰਨਾ ਨਿਖੇੜਦਾ ਹੈ। ਪੰਜਾਬ ਵਿੱਚ ਹੋਰ ਬਹੁਤ ਸਾਰੀਆਂ ਰਿਆਸਤ਼ਾਂ ਹਨ ਪਰ ਉਹ ਛੋਟੀਆਂ ੨ ਹਨ॥

# (੮੪) ਰੋਟੀ ॥ ੬ ॥

ਵੀਰੋ ਹੁਨ ਕੁਛ ਕੁਛ ਵੇਲ ਤੇ ਚੰਗਾ ਹੀ ਲੈਂਦੀ ਸੀ, ਪਰ ਰੋਟੀ ਤਵੇ ਤੇ ਠੀਕ ਪਾਣ ਦੀ ਜਾਚ ਅਜੇ ਬੀ ਨਹੀਂ ਸੀ। ਜਦ ਤਵੇ ਤੇ ਪਾਂਦੀ ਸੀ, ਕਦੀ ਰੋਟੀ ਗੁੱਛਾ ਹੋ ਜਾਂਦੀ ਕਦੀ ਵਿੱਚ ਵੱਢ ਪੈ ਜਾਂਦੇ ਸਨ॥

ਇੱਕ ਦਿਨ ਦਾਦੀ ਆਖਣ ਲੱਗੀ, ਹੁਣ ਤਾਂ ਤੈਨੂੰ ਆਟਾ ਗੁੰਨ੍ਹਣ ਸਵਾਰਨ ਅਤੇ ਡੋਣ ਅਰ ਪੇੜੇ ਬਨਾਨ ਅਰ ਚੁਣਨ ਅਰ ਵੇਲਨ ਦੀ ਜਾਚ ਆ ਗਈ ਹੈ, ਪਰ ਤੂੰ ਰੋਟੀ ਤਵੇ ਤੇ ਠੀਕ ਨਹੀਂ ਪਾ ਸਕਦੀ ਹੈਂ॥

ਵੀਰੋ—ਮੈਨੂੰ ਦੱਸੋ ਕਿੱਕੁਰ ਰੋਟੀ ਤਵੇ ਤੇ ਪਾਈਦੀ ਹੈ, ਜੋ ਖਰਾਬ ਨਾ ਹੋਵੇ?

ਦਾਦੀ—ਜਦ ਚਕਲੇ ਤੋਂ ਚੁੱਕ ਕੇ ਤਵੇ ਤੇ ਪਾਈਦੀ ਹੈ, ਤਾਂ ਇੱਕ ਦੋ ਵਾਰੀ ਧੱਫੜ ਮਾਰ ਕੇ ਪੀਡੇ ਹੱਥ ਨਾਲ ਜਰਾ ਹੱਥ ਮੋਕਲਾ ਕਰ ਕੇ ਇੱਕੋ ਵੇਰੀ ਪਾ ਦੇਣੀ ਚਾਹੀਦੀ ਹੈ॥

ਵੀਰੋ ਨੇ ਇੱਸੇ ਤਰ੍ਹਾਂ ਕੀਤਾ ਅਰ ਰੋਟੀ ਇੱਕੋ ਜੇਹੀ ਸਾਫ਼ ਪੈ ਗਈ। ਵੇਖ ਕੇ ਵੀਰੋ ਬੜੀ ਰਾਜ਼ੀ ਹੋਈ

ਪਰ ਲੱਗੀ ਪੋਟਿਆਂ ਨਾਲ ਜੋ ਫੜਕੇ ਉਥੱਲਣ ਤਾਂ ਪੋਟੇ ਸੜ ਗਏ । ਲੱਗੀ ਝੂੜ ਝੂੜ ਕਰਨ । "ਇਹ ਕਿਹਾ ਕੁਢਬਾ ਕੰਮ ਹੈ ਰੋਜ ਦਿਹਾੜੇ ਪਏ ਪੋਟੇ ਸਾੜੋ" ॥

ਦਾਦੀ—"ਆਪ ਕੁਚੱਜੀ ਵੇਹੜੇ ਨੂੰ ਦੋਸ਼" ਕੰਮ ਕਿਉਂ ਭੈੜਾ ਹੋਇਆ, ਕੋਈ ਰੋਟੀ ਥੁਲਣ ਵਿਚ ਪੋਟੇ ਜਰੂਰ ਸੜਦੇ ਹਨ ? ਹੱਥ ਤੇ ਪੋਟੇ ਸਾੜਨੇ ਕੁਢੱਜੀਆਂ ਦਾ ਕੰਮ ਹੈ ॥

ਵੀਰੋ—ਦੱਸੋ ਖਾਂ, ਪੋਟੇ ਸਾੜਿਆਂ ਬਾਝ ਕਿੱਕੁਰ ਥੁੱਲੀਦੀ ਹੈ ॥

ਦਾਦੀ—ਲਿਆ ਮੈਂ ਤੈਨੂੰ ਥੁੱਲ ਦਿੰਦੀ ਹਾਂ । ਇਹ ਆਖ ਕੇ ਪੋਟੇ ਰੋਟੀ ਤੇ ਪੋਲੇ ਜੇਹੇ ਰੱਖਕੇ ਕੰਢੇ ਤੀਕ ਖਿਸਕਾ ਲਿਆਈ । ਮੁੜ ਫੜ ਕੇ ਛੇਤੀ ਨਾਲ ਚਾ ਥੁੱਲੀ ॥

ਵੀਰੋ—ਇਹ ਤੇ ਚੰਗਾ ਉਪਾਉ ਹੈ । ਇਸ ਤੋਂ ਤਾਂ ਉਂਗਲਾਂ ਨੂੰ ਜਰਾ ਬੀ ਸੇਕ ਨਹੀਂ ਲੱਗਦਾ ਅਰ ਨਾਂ ਹੀ ਰੋਟੀ ਵਿੱਚ ਪੋਟੇ ਚੁੱਭ ਕੇ ਦਾਗ਼ ਹੀ ਪੈਂਦੇ ਹਨ । ਹੁਣ ਵੀਰੋ ਚੰਗੀ ਤਰ੍ਹਾਂ ਰੋਟੀ ਪਾਣ ਤੇ ਥੁਲਣ ਲੱਗ ਪਈ ਪਰ ਠੀਕ ਪਕਾ,

ਤੇ ਸੇਕ ਨਹੀਂ ਸਕਦੀ ਸੀ। ਕਿਸੇ ਪਾਸਿਓਂ ਕੱਚੀ ਕਿਸੇ ਪਾਸਿਓਂ ਸੜੀ ਰੱਖਦੀ ਸੀ॥

ਦਾਦੀ—ਇਹ ਰੋਟੀ ਕੌਣ ਖਾਏਗਾ? ਮੈਂ ਤੇਰੇ ਕੋਲ ਬੈਠਦੀ ਹਾਂ ਦੂਜੀ ਰੋਟੀ ਤਵੇ ਤੇ ਪਾ, ਤੈਨੂੰ ਸੇਕਣ ਤੇ ਪਕਾਣ ਦੀ ਜਾਚ ਦੱਸਾਂ॥

ਵੀਰੋ ਨੇ ਰੋਟੀ ਵੇਲਕੇ ਉੱਤੇ ਪਾਈ। ਜਦ ਜਰਾਕੁ ਸੇਕ ਲੱਗਾ, ਦਾਦੀ ਨੇ ਕਿਹਾ ਹੁਣ ਪਰਤਾ ਦੇਹ ਮਤਾਂ ਇੱਕਵਾਸੀ ਪੱਕ ਜਾਏ। ਵੀਰੋ ਨੇ ਪਰਤ ਦਿੱਤੀ॥

ਦਾਦੀ—ਨਾਲ ਨਾਲ ਇਸ ਨੂੰ ਫੇਰੀ ਬੀ ਆ ਕਿ ਚਾਰੇ ਪਾਸਿਓਂ ਇੱਕੋ ਜੇਹੀ ਪੱਕੇ, ਮਤਾਂ ਅੱਗੇ ਵਾਕੁਰ ਖ਼ਰਾਬ ਹੋ ਜਾਏ। ਜਦ ਸਾਰੀ ਰੋਟੀ ਪੁਰ ਚੰਗੀਆਂ ਲਾਲ ਫੁੱਲੀਆਂ ਪੈ ਗਈਆਂ, ਤਾਂ ਆਖਿਆ, ਹੁਣ ਫੇਰ ਪਰਤਾ। ਵੀਰੋ ਨੇ ਇਸੇ ਤਰ੍ਹਾਂ ਕੀਤਾ। ਜਾਂ ਜਰਾਕੁ ਸੇਕ ਲੱਗਾ ਤਾਂ ਦਾਦੀ ਨੇ ਹੇਠ ਲੁਹਾਕੇ ਲੱਕੜੀਆਂ ਪਰ੍ਹਾਂ ਕੀਤੀਆਂ ਅਰ ਰੋਟੀ ਚੁੱਲ੍ਹੇ ਦੇ ਨਾਲ ਖੜੀ ਕਰਵਾਈ ਤੇ ਆਖਿਆ ਜਾਂ ਇੱਕ ਥਾਂ ਜਰਾਕੁ ਸੇਕ ਲੱਗੇ ਤਾਂ ਫੇਰ ਅੱਗੇ ਖਿਸਕਾਈ ਜਾਹ ਕਿ ਸਾਰੀ ਰੋਟੀ ਫੁੱਲ ਪਵੇ। ਕਈ ਦਿਨ ਇਸ

ਤਰ੍ਹਾਂ ਕਰਦਿਆਂ ਉਸ ਨੂੰ ਪਛਾਣ ਦੀ ਜਾਚ ਆ ਗਈ ॥

## (੮੫) ਦਿੱਲੀ ॥

ਇਹ ਵੱਡਾ ਪੁਰਾਣਾ ਸ਼ਹਿਰ ਹੈ। ਜਮਨਾ ਦਰਯਾ ਦੇ ਸੱਜੇ ਕੰਢੇ ਤੇ ਵਸਦਾ ਹੈ। ਮੁੱਢ ਕਦੀਮ ਤੋਂ ਹਜ਼ਾਰਾਂ ਵਰ੍ਹੇ ਇਹ ਹਿੰਦੁਸਤਾਨ ਦੀ ਰਾਜਧਾਨੀ ਰਿਹਾ ਹੈ। ਏਸੇ ਕਰਕੇ ਸ਼ਹਿਰ ਦੇ ਸੁਹੱਪਣ ਤੇ ਸੋਭਾ, ਬਜ਼ਾਰਾਂ ਦੀ ਰੌਣਕ, ਬਣਜ ਬੁਪਾਰ ਦਾ ਵਾਧਾ, ਵਸਨੀਕਾਂ ਦੀ ਰਹਿਤ ਬਹਿਤ ਉਨ੍ਹਾਂ ਦੀ ਮਿੱਠੀ ਮਿੱਠੀ ਬੋਲੀ, ਸਭ ਕੁਝ ਸਲਾਹੁਣ ਜੋਗ ਹੈ। ਅਜੇਹੇ ਸ਼ਹਿਰ ਦੀ ਸੈਲ ਕਰਨ ਦੀ ਕਿਸ ਨੂੰ ਸੱਧਰ ਨਹੀਂ ਹੁੰਦੀ? ਚਾਂਦਨੀ ਚੌਂਕ ਦਿੱਲੀ ਵਿੱਚ ਸਭ ਤੋਂ ਖੁੱਲ੍ਹਾ ਤੇ ਬਾਂਕਾ ਬਜ਼ਾਰ ਹੈ। ਦੋਹੀਂ ਪਾਸੀਂ ਬਜਾਜਾਂ ਸੇਠਾਂ ਦੀਆਂ ਹੱਟੀਆਂ ਵੱਡੀਆਂ ਸੁੰਦਰ ਹਨ, ਜਿਨ੍ਹਾਂ ਵਿੱਚ ਲੱਖਾਂ ਰੁਪੈਆਂ ਦਾ ਦੇਸੀ ਤੇ ਵਲਾਇਤੀ ਮਾਲ ਭਰਿਆ ਹੋਇਆ ਹੈ। ਦੋਹੀਂ ਪਾਸੀਂ ਹੱਟੀਆਂ ਦੇ ਨਾਲ ਨਾਲ ਵੱਡੀਆਂ ਚੌੜੀਆਂ ਸੜਕਾਂ ਹਨ। ਉਨ੍ਹਾਂ ਤੇ ਬੱਘੀਆਂ ਧੱਕੇ ਚਲਦੇ ਹਨ। ਇਨ੍ਹਾਂ ਦੋਹਾਂ ਸੜਕਾਂ ਦ ਵਿਚਕਾਰ ਨਹਿਰ ਹੈ। ਪਰ ਇਹ ਛੱਤੀ ਹੋਈ ਹੈ। ਨਹਿਰ ਦੇ ਸੱਜੇ ਖੱਬੇ ਸੜਕਾਂ ਦੇ ਕੰਢੇ ਰੁੱਖ ਲੱਗੇ ਹੋਏ ਹਨ, ਜਿਨ੍ਹਾਂ ਕਰਕੇ ਬਜ਼ਾਰ ਵਿੱਚ

ਸਦਾ ਛਾਂ ਰਹਿੰਦੀ ਹੈ। ਪੈਰੀਂ ਸੈਲ ਕਰਨ ਵਾਲੇ ਨਹਿਰ ਦੀ ਛੱਤ ਤੇ ਤੁਰਦੇ ਹਨ॥

ਸ਼ਹਿਰ ਦੇ ਚੜ੍ਹਦੇ ਵੱਲ ਜਿੱਥੇ ਚਾਂਦਨੀ ਚੌਕ ਮੁੱਕਦਾ ਹੈ ਬਾਦਸ਼ਾਹੀ ਕਿਲਾ ਵੇਖਣ ਦੇ ਲਾਇਕ ਹੈ। ਇਹ ਲਾਲ ਪੱਥਰ ਦਾ ਹੈ। ਏਸੇ ਲਈ ਇਹਨੂੰ ਲਾਲ ਕਿਲਾ ਆਖਦੇ ਹਨ, ਕਿਲੇ ਦੇ ਅੰਦਰ ਇੱਕ ਦੀਵਾਨ ਆਮ ਵੱਡੀ ਕਚਹਿਰੀ ਹੈ, ਦੀਵਾਨ ਖਾਸ ਵੀ ਸੁਹਣੀ ਥਾਂ ਹੈ। ਇੱਥੇ ਸ਼ਾਹਜਹਾਨ ਬਾਦਸ਼ਾਹ ਤਖ਼ਤ ਤਾਊਸ ਡਾਹ ਕੇ ਬੈਠਦਾ ਤੇ ਕਚਹਿਰੀ ਕਰਦਾ ਸੀ। ਇਸ ਤਖ਼ਤ ਤੇ ਕਰੋੜਕੁ ਰੁਪਏ ਲੱਗੇ ਸਨ॥

ਕਿਲੇ ਦੇ ਨਾਲ ਹੀ ਚਾਂਦਨੀ ਚੌਕ ਦੇ ਦੱਖਣ ਵੱਲ ਵੱਡੀ ਬਾਦਸ਼ਾਹੀ ਮਸੀਤ ਹੈ। ਇਹ ਬੀ ਸਾਰੀ ਲਾਲ ਪੱਥਰ ਦੀ ਹੈ। ਬੜੀ ਉੱਚੀ ਹੈ ਤ੍ਰੈਹੀਂ ਪਾਸੀਂ ਬੜੀਆਂ ਸੁੰਦਰ ਪੌੜੀਆਂ ਹਨ। ਉੱਤੇ ਚਹੁੰਵੀਂ ਗੁੱਠੀਂ ਮੁਨਾਰੇ ਹਨ। ਇਹ ਕਿਲਾ ਤੇ ਮਸੀਤ ਦੋਵੇਂ ਸ਼ਾਹਜਹਾਨ ਬਾਦਸ਼ਾਹ ਦੇ ਬਨਾਏ ਹੋਏ ਹਨ॥

ਦੱਖਣ ਵੱਲੋਂ ਨਿਕਲ ਕ ਮਹਰੌਲੀ ਵੱਲ ਜਾਈਏ ਤੇ ਰਾਹ ਵਿੱਚ ਪੁਰਾਣੇ ਪੁਰਾਣੇ ਅਸਥਾਨ ਨਜ਼ਰ ਆਉਂਦੇ ਹਨ ਤੇ ਹੋਰ ਕਈਆਂ ਮਕਾਨਾਂ ਦੇ ਖੰਡਰ ਦਿਸਦੇ ਹਨ। ਜੰਤ੍ਰ ਮੰਤ੍ਰ ਤੇ ਹੋਰ ਪੁਰਾਣਿਆਂ ਹਿੰਦੂ

ਰਾਜਿਆਂ ਦੇ ਵੇਲੇ ਦੇ ਮੰਦਰ ਕੁਝ ਮੂੰਧੇ ਪਏ ਹਨ ਅਤੇ ਕੁਝ ਢਹਿ ਢੇਰੀ ਹੋਏ ਦੋਏ ਰਾਹ ਵਿੱਚ ਆਉਂਦੇ ਹਨ। ਸੱਜੇ ਖੱਬੇ ਮਕਬਰੇ ਕਬਰਾਂ ਅਤੇ ਮਸੀਤਾਂ ਬੀ ਬਹੁਤ ਹਨ ਜਿਨ੍ਹਾਂ ਥੋਂ ਪ੍ਰਗਟ ਹੁੰਦਾ ਹੈ ਜੋ ਕਿਸੇ ਸਮੇਂ ਦਿੱਲੀ ਦਾ ਸ਼ਹਿਰ ਦੂਰ ਤੀਕਰ ਵਸਦਾ ਸੀ ਸਮੇਂ ਦੇ ਫੇਰ ਨੇ ਬਣਵਾਣ ਵਾਲਿਆਂ ਦੀ ਨਿਆਈਂ ਇਸਨੂੰ ਬੀ ਮਿੱਟੀ ਨਾਲ ਰਲਾ ਛੱਡਿਆ ॥

ਸ਼ਹਿਰ ਤੋਂ ਕੁਝ ਦੂਰ ਚੱਲਕੇ ਇੱਕ ਵੱਡਾ ਉੱਚਾ ਮੁਨਾਰਾ ਸੂਹੇ ਪੱਥਰ ਦਾ ਵਿਖਾਲੀ ਦੇਂਦਾ ਹੈ। ਇਹ ਕੁਤਬ ਸਾਹਿਬ ਦੀ ਲਾਠ ਹੈ। ੯੦ ਕੁ ਗਜ ਉੱਚੀ ਹੈ। ਇਸ ਤੇ ਚੜ੍ਹਨ ਲਈ ਫੇਰਵੀਆਂ ਪੌੜੀਆਂ ਬਨੀਆਂ ਹੋਈਆਂ ਹਨ। ਪੌੜੀਆਂ ਵਿੱਚ ਚਾਨਣ ਕਰਨ ਲਈ ਥਾਈਂ ਥਾਈਂ ਝਰਨੇ ਬਣੇ ਹੋਏ ਹਨ। ਉੱਤੇ ਚੜ੍ਹਕੇ ਵੇਖੀਏ ਤਾਂ ਦਿੱਲੀ ਦਾ ਸ਼ਹਿਰ ਅਤੇ ਉਸ ਦਾ ਆਲਾ ਦੁਆਲਾ ਦੂਰ ਦੂਰ ਤਾਈਂ ਵੱਡਾ ਸੋਹਣਾ ਦਿੱਸਦਾ ਹੈ॥

ਕੁਤਬ ਸ਼ਾਹਿਬ ਦੀ ਲਾਠ ਨਾਲ ਹੀ ਰਾਜਾ ਧਵ ਦੀ ਲੋਹੇ ਦੀ ਕਿੱਲੀ ਹੈ। ਭਾਵੇਂ ਰਾਜਾ ਧਵ ਨੂੰ ਸੈਂਕੜੇ ਵਰ੍ਹੇ ਹੋ ਗਏ ਹਨ, ਪਰ ਇਹ ਕਿੱਲੀ ਜਿਉਂ ਦੀ ਤਿਉਂ ਹੈ, ਜੰਗਾਲ ਬੀ ਨਹੀਂ ਲੱਗਾ। ਕਿੱਲੀਦੇ ਦੁਆਲੇ ਪੁਰਾਣੇ ਹਿੰਦੂਆਂ ਦੇ ਵੇਲੇ ਦਿਆਂ ਮੰਦਰਾਂ ਦੇ ਖੰਡਰ ਹਨ॥

# ( ੮੬ ) ਰੁੱਤਾਂ ਅਤੇ ਫ਼ਸਲ ॥ ੩ ॥

## ਗਰਮੀ ਦੀ ਰੁੱਤ ॥

ਵਿਸਾਖੀ ਤੋਂ ਉਪਰੰਤ ਗਰਮੀ ਵਧਨ ਲੱਗਦੀ ਹੈ । ਡਾਢੀਆਂ ਧੁੱਪਾਂ ਪੈਂਦੀਆਂ ਹਨ । ਪੈਲੀਆਂ ਵਿੱਚ ਦੀਆਂ ਫ਼ਸਲਾਂ ਪੱਕ ਜਾਂਦੀਆਂ ਹਨ । ਲੋਕ ਵੱਢ ਵੱਢ ਕੇ ਇਕੱਠੀਆਂ ਕਰਦੇ ਤੇ ਗਾਹ ਮਰੋੜ ਕੇ ਅਨਾਜ ਅੰਦਰ ਪਾ ਲੈਂਦੇ ਹਨ । ਕਣਕ, ਜੌਂ, ਛੋਲੇ, ਮਸਰ,ਮਟਰ,ਸਰਹੋਂ ਆਦਿਕ ਇਨ੍ਹੀਂ ਦਿਨੀ ਸਾਂਭੇ ਜਾਂਦੇ ਹਨ । ਹਾੜੀ ਦੀ ਫ਼ਸਲ ਇਹੋ ਹੁੰਦੀ ਜੇ । ਜਿਹੜਾ ਅੰਨ ਇਨ੍ਹਾਂ ਫ਼ਸਲਾਂ ਵਿੱਚ ਹੁੰਦਾ ਹੈ ਉਸ ਦਾ ਭਾ ਹਾੜ ਦੇ ਮਹੀਨੇ ਭਜਦਾ ਹੈ । ਇਸ ਲਈ ਹਾੜੀ ਨਾਉਂ ਪਿਆ ਹੈ । ਅਤੇ ਇਸ ਰੁੱਤ ਨੂੰ ਗਰਮੀ ਦੀ ਰੁੱਤ ਆਖਦੇ ਹਨ ॥

ਜੇਠ ਹਾੜ ਦੀਆਂ ਧੁੱਪਾਂ ਕਿਹੀਆਂ ਤ੍ਰਿੱਖੀਆਂ ਹੁੰਦੀਆਂ ਹਨ, ਜਿਕੁਣ ਅੱਗ ਬਲ਼ਦੀ ਹੈ ! ਤੁਸੀਂ ਆਖਦੀਆਂ ਹੋਵੇਗੀਆਂ ਜੋ ਪਰਮੇਸ਼ਰ ਨੇ ਇੱਨੀ ਗਰਮੀ ਜੀਵਾਂ ਦੇ ਦੁੱਖ ਲਈ ਪਾ ਦਿੱਤੀ ਹੈ । ਪਰ ਨਹੀਂ, ਈਸ਼੍ਵਰ ਦਾ ਕੋਈ ਕੰਮ ਗੁਣਾਂ ਤੋਂ ਖਾਲੀ ਨਹੀਂ । ਇਹ ਗਰਮੀ ਜਿਹੜੀ ਤੁਹਾਨੂੰ ਦੁਖਦਾਯਕ ਦਿੱਸਦੀ ਹੈ ਵੱਡੀ ਲਾਭ-

ਦਾਯਕ ਹੈ। ਇੱਸੇ ਦੀ ਬਰਕਤ ਨਾਲ ਮੀਂਹ ਵਸਦੇ ਹਨ। ਤੁਸਾਂ ਸੁਣਿਆਂ ਨਹੀਂ। "ਜੇਠ ਹਾੜ ਤਪੇ ਸਾਉਣ ਭਾਦ੍ਰੋਂ ਵੱਸੇ"॥

## ਬਰਸਾਤ॥

ਵੇਖੋ ਸਾਉਣ ਆ ਗਿਆ ਕਿਹੀਆਂ ਕਾਲੀਆਂ ਘਟਾਂ ਚੜ੍ਹੀਆਂ ਹਨ। ਲਓ! ਮੀਂਹ ਆ ਗਿਆ ਜੇ, ਕਿਹਾ ਜ਼ੋਰ ਦਾ ਵਸਦਾ ਹੈ! ਗਲੀਆਂ ਜਾਣੀਦੀਆਂ ਨਹਿਰਾਂ ਹੋ ਗਈਆਂ ਹਨ। ਪੈਲੀਆਂ ਵਿੱਚ ਦਾ ਪਾਣੀ ਵੱਟਿਆਂ ਨੂੰ ਤ੍ਰੋੜ ਫ੍ਰੋੜ ਨਿਕਲਦਾ ਜਾਂਦਾ ਹੈ। ਕਿਰਸਾਨ ਬਲਦਾਂ ਨੂੰ ਜਿਮੀਆਂ ਵੱਲ ਹਿੱਕੀ ਲਈ ਜਾਂਦੇ ਹਨ। ਕੋਈ ਮੋਠ, ਮੂੰਗੀ, ਮਾਂਹ, ਤੇ ਲੋਬੀਏ ਦੇ ਬੀ ਲਈ ਜਾਂਦਾ ਹੈ। ਕੋਈ ਬਾਜਰਾ, ਜਵਾਰ ਤੇ ਮਕਈ ਆਦਿਕ ਬੀਜਦਾ ਹੈ। ਇਨ੍ਹੀਂ ਦਿਨੀਂ ਇਹੋ ਜਿਹੇ ਅਨਾਜ ਬੀਜੇ ਜਾਂਦੇ ਹਨ। ਇਹ ਫਸਲ ਦੋ ਢਾਈ ਮਹੀਨੇ ਵਿੱਚ ਪੱਕ ਜਾਂਦੀ ਹੈ ਅਤੇ ਕੱਤੇਂ ਦੁਆਲੇ ਵੱਢੀ ਜਾਂਦੀ ਹੈ ਇਹਨੂੰ ਸਾਉਣੀ ਦੀ ਫ਼ਸਲ ਆਖਦੇ ਹਨ। ਕਣਕ, ਜੌਂ, ਛੋਲੇ ਆਦਿਕ ਹਾੜੀ ਦੀ ਫਸਲ ਦਾ ਬੀ ਅੱਸੂ ਕੱਤੇਂ ਨੂੰ ਪਾਂਦੇ ਹਨ। ਇਹ ਵਿਸਾਖ ਦੁਆਲੇ ਜਾਂ ਚਿਰਕਾ ਪੱਕਦਾ ਹੈ॥

## ਪਤਝੜ ਦੀ ਰੁੱਤ ॥

ਸਾਉਣ ਦਾ ਸਮਾਂ ਬੀਤਣ ਤੋਂ ਪਿੱਛੋਂ ਵੇਰ ਠੰਢਾਂ ਪੈਣ ਲੱਗਦੀਆਂ ਹਨ । ਰੁੱਖਾਂ ਦੇ ਪੱਤ੍ਰ ਪੀਲੇ ਹੋ ਹੋ ਕੇ ਡਿੱਗਣ ਲੱਗਦੇ ਹਨ । ਇਹ ਵੱਡਾ ਉਦਾਸੀ ਦਾ ਸਮਾਂ ਹੁੰਦਾ ਹੈ । ਇਹਦੇ ਪਿੱਛੋਂ ਸਿਆਲ ਦੀ ਰੁੱਤ ਆ ਜਾਂਦੀ ਹੈ ॥

---

